ਰਾਸ਼ਟਰੀ ਜੀਵਨੀਆਂ ਦੀ ਲੜੀ

# ਸਵਾਮੀ ਰਾਮ ਤੀਰਥ

ਲੇਖਕ
**ਡੀ. ਆਰ. ਸੂਦ**
ਅਨੁਵਾਦਕ
**ਜੋਧ ਸਿੰਘ**



ਨੈਸ਼ਨਲ ਬੁਕ ਟਰੱਸਟ, ਇੰਡੀਆ
ਨਵੀਂ ਦਿੱਲੀ

ਸ੍ਰੀ ਡੀ. ਆਰ. ਸੂਦ ਦਾ ਜਨਮ ੧੯੦੭ ਵਿਚ ਹੋਇਆ । ਆਪ ਨੇ ੧੯੨੮ ਵਿਚ ਗਵਰਨਮੈਂਟ ਕਾਲਜ ਲਾਹੌਰ ਤੋਂ ਐਮ. ਏ. (ਅੰਗ੍ਰੇਜ਼ੀ) ਪਾਸ ਕੀਤਾ । ਪੰਜਾਬ ਦੇ ਕਈਆਂ ਕਾਲਜਾਂ ਵਿਚ ਅੰਗਰੇਜ਼ੀ ਦੇ ਪਰੋਫ਼ੈਸਰ ਰਹਿ ਚੁੱਕਣ ਮਗਰੋਂ ਆਪ ੧੯੪੭ ਵਿਚ 'ਟ੍ਰਿਬਿਊਨ' ਅਖ਼ਬਾਰ ਦੇ ਮੁਖ ਸਹਾਇਕ ਸੰਪਾਦਕ ਦੇ ਤੌਰ ਤੇ ਕੰਮ ਕਰਨ ਲਗੇ । 'ਟ੍ਰਿਬਿਊਨ' ਵਿਚ ੨੧ ਵਰ੍ਹੇ ਦੀ ਲੰਮੀ ਤੇ ਸਫ਼ਲ ਸੇਵਾ ਕੀਤੀ । ਆਪ ਨੇ ਬਹੁਤ ਸਾਰੇ ਲੇਖਾਂ ਤੋਂ ਇਲਾਵਾ "ਟ੍ਰਿਬਿਊਨ ਦਾ ਸੰਖੇਪ ਇਤਿਹਾਸ" ਤੇ ਨੈਸ਼ਨਲ ਬੁਕ ਟਰੱਸਟ ਦੀ **ਰਾਸ਼ਟਰੀ ਜੀਵਨੀਆਂ ਦੀ ਲੜੀ** ਵਾਸਤੇ ਮਹਾਰਾਜਾ ਰਣਜੀਤ ਸਿੰਘ ਦੀ ਜੀਵਨੀ ਵੀ ਲਿਖੀ ਹੈ ।

ਆਪ ਦੀ ਲੇਖਣੀ ਵਿਚ ਅਸਰ ਤੇ ਰਵਾਨੀ ਹੈ । ਆਪ ਨੇ ਸਵਾਮੀ ਰਾਮ ਤੀਰਥ ਦੇ ਜੀਵਨ ਨੂੰ ਬੜੇ ਡੂੰਘੇ ਪਿਆਰ ਤੇ ਹਮਦਰਦੀ ਨਾਲ ਪੜ੍ਹਿਆ ਤੇ ਵਿਚਾਰਿਆ ਹੈ । ਇਹ ਪੁਸਤਕ ਸਾਧਾਰਨ ਪਾਠਕਾਂ ਲਈ ਲਿਖੀ ਗਈ ਹੈ ਤੇ ਪਾਠਕਾਂ ਲਈ ਇਸ ਦੀ ਆਪਣੀ ਹੀ ਕਿਸਮ ਦੀ ਖਿੱਚ ਹੈ ।

# ਮੁਖਬੰਦ

ਕਾਂਡ ੧

# ਜਨਮ ਤੇ ਮੁੱਢਲੀ ਵਿੱਦਿਆ

ਇਕ ਗੁਸਾਈਂ ਜੀ ਨੇ (ਜਿਨ੍ਹਾਂ ਨੂੰ ਕਈ ਵਾਰ ਗੋਸਵਾਮੀ ਵੀ ਆਖਦੇ ਨੇ) ਜਿਹੜੇ ਚਿਤਰਾਲ (ਪਾਕਿਸਤਾਨ) ਦੇ ਨੇੜੇ ਸਵਾਤ ਵਿਚ ਵਸਦੇ ਸਨ ਇਕ ਅਜਿਹੀ ਕੁੱਲ ਦੀ ਨੀਂਹ ਰਖੀ ਜਿਸ ਦੇ ਇਕ ਨੌਨਿਹਾਲ ਨੇ ਇਸ ਨੂੰ ਚਾਰ ਚੰਨ ਲਾਣੇ ਸਨ। ਇਸ ਕੁੱਲ ਦਾ ਇਕ ਹਿੱਸਾ ਬਾਅਦ ਵਿਚ ਉਸ ਸਮੇਂ ਦੇ ਪੰਜਾਬ ਦੇ ਜ਼ਿਲ੍ਹਾ ਗੁਜਰਾਂਵਾਲਾ ਦੇ ਪਿੰਡ ਮੁਰਾਲੀਵਾਲਾ ਵਿਚ ਜਾ ਵਸਿਆ। ਉਨ੍ਹੀਵੀਂ ਸਦੀ ਦੇ ਆਖ਼ਰੀ ਹਿੱਸੇ ਵਿਚ ਇਸ ਗੁਸਾਈਂ ਖ਼ਾਨਦਾਨ ਵਿਚ ਹੀਰਾ ਨੰਦ ਨਾਂ ਦਾ ਇਕ ਪਰੋਹਤ ਹੋਇਆ ਹੈ। ਜਦੋਂ ਉਸ ਦੇ ਘਰ ੧੮੭੦ ਈਸਵੀ ਦੇ ਕਰੀਬ ਲੜਕੇ ਦਾ ਜਨਮ ਹੋਇਆ ਤਾਂ ਹੀਰਾ ਨੰਦ ਦੇ ਪਿਤਾ ਰਾਮ ਚੰਦਰ ਨੇ, ਜੋਹੜਾ ਇਕ ਬੜਾ ਸਿਆਣਾ ਤੇ ਤਜਰਬਾਕਾਰ ਜੋਤਸ਼ੀ ਸੀ, ਇਸ ਬਾਲਕ ਦੀ ਜਨਮ ਪੱਤਰੀ ਤਿਆਰ ਕੀਤੀ। ਕਿਹਾ ਜਾਂਦਾ ਹੈ ਕਿ ਉਸ ਬਜ਼ੁਰਗ ਨੂੰ ਜਦੋਂ ਜਨਮ ਪੱਤਰੀ ਬਾਰੇ ਪੁੱਛਿਆ ਗਿਆ ਤਾਂ ਉਹ ਪਹਿਲੋਂ ਹੱਸਿਆ ਤੇ ਫਿਰ ਰੋ ਪਿਆ। ਉਸ ਨੇ ਆਪਣੇ ਰੋਣ ਦਾ ਕਾਰਨ ਦਸਦਿਆਂ ਕਿਹਾ ਕਿ ਇਹ ਬਾਲਕ ਜਾਂ ਆਪ ਜਲਦੀ ਮਰ ਜਾਏਗਾ ਜਾਂ ਇਸ ਦੀ ਮਾਤਾ ਕਾਲਵਸ ਹੋ ਜਾਏਗੀ। ਜੇ ਇਹ ਬਾਲਕ ਬਚ ਰਿਹਾ ਤਾਂ ਇਹ ਵੱਡਾ ਹੋ ਕੇ ਇਕ ਮਹਾਨ ਵਿਦਵਾਨ ਤੇ ਧਾਰਮਕ ਆਗੂ ਬਣੇਗਾ ਤੇ ਆਪਣੇ ਖ਼ਾਨਦਾਨ ਤੇ ਆਪਣੇ ਲਈ ਬੜੀ ਪ੍ਰਸਿੱਧੀ ਲਿਆਏਗਾ।

ਇਹ ਭਵਿੱਖ ਬਾਣੀ, ਜੇਕਰ ਸਚਮੁਚ ਹੀ ਕੀਤੀ ਗਈ ਸੀ, ਤਾਂ ਜਿਹਾ ਕਿ ਅਸੀਂ ਅਗੇ ਵੇਖਾਂਗੇ, ਸੱਚੀ ਵੀ ਸਾਬਤ ਹੋਈ। ਕਈ ਹੋਰ ਜੋਤਸ਼ੀਆਂ ਨੇ ਵੀ ਇਸ ਬਾਲਕ ਦੇ ਭਵਿੱਖ ਬਾਰੇ ਦੱਸਿਆ। ਉਨ੍ਹਾਂ ਨੇ ਦੱਸਿਆ ਕਿ ਇਹ ਬਾਲਕ ਜਵਾਨ ਹੋ ਕੇ ਗ੍ਰਹਿਸਥ ਜੀਵਨ ਤੋਂ ਉਪਰਾਮ ਹੋ ਜਾਏਗਾ ਤੇ ਬਦੇਸਾਂ

ਵਿਚ ਜਾ ਕੇ ਆਪਣੇ ਦੇਸ਼ ਦਾ ਨਾਂ ਉੱਚਾ ਕਰੇਗਾ। ਉਨ੍ਹਾਂ ਇਹ ਵੀ ਦੱਸਿਆ ਕਿ ਇਹ ਤੀਹ ਤੋਂ ਚਾਲ੍ਹੀ ਸਾਲ ਦੀ ਉਮਰ ਵਿਚ ਆਪਣੀ ਪ੍ਰਸਿੱਧੀ ਦੀ ਸਿਖਰ ਤੇ ਹੋਵੇਗਾ ਤੇ ਇਸ ਦੇ ਜੀਵਨ ਦਾ ਅੰਤ ਪਾਣੀ ਵਿਚ ਹੋਵੇਗਾ।

ਇਨ੍ਹਾਂ ਬਿਆਨਾਂ ਬਾਰੇ ਕੋਈ ਲਿਖਤੀ ਸਬੂਤ ਨਹੀਂ ਮਿਲਿਆ। ਕਈ ਵਾਰ ਮਹਾਂਪੁਰਸ਼ਾਂ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਨੂੰ ਉਨ੍ਹਾਂ ਦੇ ਬਚਪਨ ਦੇ ਪਿਛੋਕੜ ਵਿਚ ਵਿਚਾਰਿਆ ਜਾਂਦਾ ਹੈ ਤੇ ਉਨ੍ਹਾਂ ਨੂੰ ਕੇਵਲ ਕਿੱਸੇ ਕਹਾਣੀਆਂ ਜਾਂ ਜੋਤਸ਼ੀਆਂ ਦੀ ਭਵਿੱਖ ਬਾਣੀ ਦਾ ਰੂਪ ਦੇ ਦਿਤਾ ਜਾਂਦਾ ਹੈ। ਪ੍ਰੰਤੂ ਜੇਕਰ ਗੁਸਾਈਂ ਰਾਮ ਚੰਦਰ ਤੇ ਕੁਝ ਹੋਰ ਜੋਤਸ਼ੀਆਂ ਨੇ ਇਹ ਸਾਰੀ ਭਵਿੱਖ ਬਾਣੀ ਸਵਾਮੀ ਰਾਮ ਤੀਰਥ ਬਾਰੇ ਕੀਤੀ ਸੀ ਤਾਂ ਉਹ ਸਚ ਮੁਚ ਬੜੇ ਦੂਰ ਦਰਸ਼ੀ ਸਨ। ਜੋ ਕੁਝ ਉਨ੍ਹਾਂ ਨੇ ਦੱਸਿਆ ਸੀ ਉਸ ਵਿਚੋਂ ਬਹੁਤ ਕੁਝ ਵਾਪਰ ਕੇ ਰਿਹਾ। ਇਸ ਬਾਲਕ, ਜਿਸ ਦਾ ਬਾਅਦ ਵਿਚ ਤੀਰਥ ਰਾਮ ਨਾਂ ਰਖਿਆ ਗਿਆ, ਦੇ ਜਨਮ ਦੀਆਂ ਦੋ ਤਾਰੀਖ਼ਾਂ ਦਸੀਆਂ ਜਾਂਦੀਆਂ ਹਨ। ਨਾਰਾਇਣ ਸਵਾਮੀ ਤੇ ਪੂਰਨ ਸਿੰਘ ਦੇ ਖਿਆਲ ਮੁਤਾਬਕ ਇਸ ਦਾ ਜਨਮ ੨੨ ਅਕਤੂਬਰ, ੧੮੭੩ ਨੂੰ ਹੋਇਆ। ਪ੍ਰੰਤੂ ਸਵਾਮੀ ਰਾਮ ਤੀਰਥ ਦੇ ਭਤੀਜੇ ਬਰਿਜ ਲਾਲ ਦਾ ਕਹਿਣਾ ਹੈ ਕਿ ਉਸ ਦਾ ਜਨਮ ਇਸ ਤੋਂ ਤਿੰਨ ਸਾਲ ਪਹਿਲੇ ੧੮੭੦ ਵਿਚ ਜਾਂ ਬਿਕਰਮੀ ਸੰਮਤ ੧੯੨੭ ਦੇ ਮਹੀਨਾ ਕੱਤਕ ਵਿਚ ਹੋਇਆ। ਇਸ ਦੀ ਪੁਸ਼ਟੀ ਵਿਚ ਉਹ ਇਕ ਚਿੱਠੀ ਦਾ ਹਵਾਲਾ ਦੇਂਦਾ ਹੈ ਜਿਹੜੀ ਉਸ ਦੇ ਦਾਦਾ ਹੀਰਾ ਨੰਦ ਨੇ ਲਿਖੀ ਸੀ ਤੇ ਜਿਸ ਵਿਚ ਠੀਕ ਤਾਰੀਖ਼ ਦਰਜ ਹੈ। ਜੇਕਰ ਇਸ ਤਾਰੀਖ਼ ਨੂੰ ਠੀਕ ਮਿਥੀਏ ਤਾਂ ਸਵਾਮੀ ਰਾਮ ਤੀਰਥ ਤੇ ਮਹਾਤਮਾਂ ਗਾਂਧੀ (ਜਨਮ ੨ ਅਕਤੂਬਰ, ੧੮੬੯) ਬਹੁਤ ਨੇੜੇ ਦੇ ਸਮਕਾਲੀ ਸਨ।

ਇਹ ਬਾਲਕ ਇਕ ਸਾਲ ਤੋਂ ਕੁਝ ਹੀ ਵਡਾ ਸੀ ਕਿ ਉਸ ਦੀ ਮਾਤਾ ਦਾ ਦਿਹਾਂਤ ਹੋ ਗਿਆ। ਇਸ ਛੋਟੇ ਬਾਲਕ ਦੇ ਪਾਲਣ ਪੋਸਣ ਦੀ ਜ਼ਿਮੇਵਾਰੀ ਆਪਣੇ ਤੇ ਪਈ ਵੇਖ ਕੇ, ਹੀਰਾ ਨੰਦ ਨੇ ਆਪਣੇ ਬਹੁਤ ਨਜ਼ਦੀਕੀ ਸੰਬੰਧੀਆਂ ਤੋਂ ਸਹਾਇਤਾ ਦੀ ਮੰਗ ਕੀਤੀ। ਉਸ ਨੇ ਆਪਣੀ ਭੈਣ ਧਰਮ ਕੌਰ ਤੇ ਉਸ ਦੇ ਪਤੀ ਗੁਸਾਈਂ ਠਾਕਰ ਦਾਸ ਨੂੰ ਜਿਹੜੇ ਜੰਡਿਆਲਾ ਵਿਚ ਰਹਿੰਦੇ ਸਨ ਇਸ ਗੱਲ ਤੇ ਮਨਾ ਲਿਆ ਕਿ ਉਹ ਤੀਰਥ ਰਾਮ ਤੇ ਉਸ ਤੋਂ ਇਕ ਸਾਲ

ਵੱਡੀ ਭੈਣ ਤੀਰਥ ਦੇਵੀ ਦੇ ਸੁਰਤ ਸੰਭਾਲਣ ਤਕ ਉਸ ਦੇ ਪਾਸ ਹੀ ਟਿਕਾਣਾ ਕਰਨ ।

ਧਰਮ ਕੌਰ ਜਿਹੜੀ ਬੜੇ ਡੂੰਘੇ ਧਾਰਮਕ ਵਿਚਾਰਾਂ ਦੀ ਮਾਲਕ ਸੀ, ਕਮਜ਼ੋਰ ਤੇ ਬੀਮਾਰ ਬਾਲਕ ਤੀਰਥ ਰਾਮ ਨੂੰ ਆਪਣੇ ਕੁੱਛੜ ਚੁਕ ਕੇ ਮੁਰਾਲੀਵਾਲਾ ਦੇ ਮੰਦਰਾਂ ਦੇ ਦਰਸ਼ਨ ਕਰਦੀ। ਪੂਜਾ ਪਾਠ ਦੇ ਇਨ੍ਹਾਂ ਸਥਾਨਾਂ ਨਾਲ ਬਚਪਨ ਤੋਂ ਹੀ ਹੋਏ ਸੰਬੰਧ ਨੇ ਇਸ ਬਾਲਕ ਤੇ ਡੂੰਘਾ ਤੇ ਪੱਕਾ ਅਸਰ ਪਾਇਆ ਤੇ ਉਸ ਨੂੰ ਮੰਦਰਾਂ ਵਿਚ ਸਵੇਰੇ ਸ਼ਾਮ ਵਜਾਏ ਜਾਣ ਵਾਲੇ ਸੰਖ ਦੀ ਆਵਾਜ਼ ਨਾਲ ਬੜਾ ਪਰੇਮ ਹੋ ਗਿਆ ਹੈ। ਇਸ ਬਾਰੇ ਇਕ ਕਹਾਣੀ ਦੱਸੀ ਜਾਂਦੀ ਹੈ ਕਿ ਇਹ ਬਾਲਕ ਇਕ ਵਾਰ ਬਹੁਤ ਰੋਇਆ। ਇਸ ਨੂੰ ਚੁੱਪ ਕਰਾਣ ਲਈ ਸਿਵਜੀ ਦੇ ਇਕ ਮੰਦਰ ਵਿਚ ਲੈ ਗਏ। ਜਿਥੇ ਸੰਖ ਵਜਾਇਆ ਜਾ ਰਿਹਾ ਸੀ ਉਸ ਦੀ ਆਵਾਜ ਸੁਣਦਿਆਂ ਸਾਰ ਬਾਲਕ ਤੀਰਥ ਰਾਮ ਚੁੱਪ ਕਰ ਗਿਆ। ਜਦ ਉਹ ਕੁਝ ਹੋਰ ਸਿਆਣਾ ਹੋ ਗਿਆ ਤਾਂ ਉਸ ਨੂੰ ਇਸ ਤਰ੍ਹਾਂ ਕਥਾ ਸੁਣਨ ਦਾ ਸੌਕ ਹੋ ਗਿਆ । ਪੰਡਤ ਹੀਰਾ ਨੰਦ ਦੇ ਕਥਨ ਅਨੁਸਾਰ, ਇਕ ਵਾਰ ਉਹ ਇਸ ਬਾਲਕ ਨੂੰ ਜਿਸ ਦੀ ਉਮਰ ਉਸ ਵੇਲੇ ਦੋ ਵਰ੍ਹੇ ਸੀ, ਮੰਦਰ ਵਿਚ ਕਥਾ ਸੁਣਨ ਲਈ ਲੈ ਗਏ । ਤੀਰਥ ਰਾਮ ਬੜੇ ਧਿਆਨ ਨਾਲ ਬੈਠ ਕੇ ਕਥਾ ਸਣਦਾ ਰਿਹਾ ਤੇ ਸਾਰਾ ਵਕਤ ਪੰਡਤ ਜੀ ਵਲ ਵੇਖਦਾ ਰਿਹਾ। ਅਗਲੇ ਦਿਨ ਜਦੋਂ ਕਥਾ ਦੇ ਸਮੇਂ ਸੰਖ ਵਜਾਇਆ ਗਿਆ ਤਾਂ ਇਹ ਬਾਲਕ ਰੋਣ ਲਗ ਪਿਆ। ਖਿਡੌਣਿਆਂ ਤੇ ਮਿਠਾਈ ਨਾਲ ਇਸ ਨੂੰ ਚੁੱਪ ਕਰਾਣ ਦਾ ਯਤਨ ਕੀਤਾ ਗਿਆ, ਪਰ ਉਹ ਰੋਂਦਾ ਰਿਹਾ, ਪਰ ਜਦ ਉਸ ਨੂੰ 'ਕਥਾ' ਵਾਲੀ ਥਾਂ ਤੇ ਲੈ ਗਏ ਤਾਂ ਉਹ ਚੁੱਪ ਕਰ ਗਿਆ ।

ਜਦੋਂ ਉਹ ਛੇ ਵਰ੍ਹਿਆਂ ਦਾ ਹੋਇਆ ਤਾਂ ਉਸ ਨੂੰ ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਦਾਖ਼ਲ ਕਰਾਇਆ ਗਿਆ। ਤੀਰਥ ਰਾਮ ਪੜ੍ਹਾਈ ਵਿਚ ਬੜਾ ਮਿਹਨਤੀ ਤੇ ਸਿਆਣਾ ਸਾਬਤ ਹੋਇਆ। ਇਸ ਦਾ ਨਤੀਜਾ ਇਹ ਹੋਇਆ ਕਿ ਉਸ ਨੇ ਪੰਜ ਵਰ੍ਹਿਆਂ ਦੀ ਪੜ੍ਹਾਈ ਤਿੰਨ ਵਰ੍ਹਿਆਂ ਵਿਚ ਮੁਕਾ ਲਈ, ਤੇ ਨਾਲ ਹੀ ਉਹ ਆਪਣੇ ਸਕੂਲ ਵਿਚ ਪਹਿਲੇ ਦਰਜੇ ਤੇ ਆਇਆ, ਤੇ ਉਸ ਨੂੰ ਵਜ਼ੀਫ਼ਾ ਵੀ ਮਿਲਿਆ। ਉਸ ਨੂੰ ਉਰਦੂ ਤੇ ਫ਼ਾਰਸੀ ਪੜ੍ਹਣ ਦਾ ਬੜਾ ਸ਼ੌਕ ਹੋ ਗਿਆ ਤੇ ਉਸ ਨੂੰ ਫ਼ਾਰਸੀ ਦੇ ਮਸ਼ਹੂਰ ਕਵੀ ਸ਼ੇਖ਼ ਸਾਅਦੀ ਦੀਆਂ ਬਹੁਤ

ਸਾਰੀਆਂ ਕਵਿਤਾਵਾਂ ਜ਼ਬਾਨੀ ਯਾਦ ਕਰਨ ਵਿਚ ਕੋਈ ਔਖ ਪ੍ਰਤੀਤ ਨਾ ਹੋਇਆ। ਬਰਿਜ ਲਾਲ ਨੇ ਦਸਿਆ ਹੈ ਕਿ ਇਕ ਵਾਰੀ ਤੀਰਥ ਰਾਮ ਤੇ ਕੁਝ ਹੋਰ ਬਾਲਕ ਇਕ ਧਰਮਸਾਲਾ ਵਿਚ ਆਏ ਇਕ ਰਮਤੇ ਸਾਧੂ ਨੂੰ ਨਮਸਕਾਰ ਕਰਨ ਲਈ ਗਏ। ਉਸ ਸਾਧੂ ਨੇ ਹਰ ਇਕ ਬਾਲਕ ਦੇ ਭਵਿੱਖ ਬਾਰੇ ਦਸਿਆ। ਜਦੋਂ ਤੀਰਥ ਰਾਮ ਦੀ ਵਾਰੀ ਆਈ ਤਾਂ ਸਾਧੂ ਨੇ ਦੱਸਿਆ ਕਿ ਇਹ ਬਾਲਕ ਧਰਮ ਤੇ ਅਧਿਆਤਮਕਤਾ ਦੇ ਖੇਤਰ ਵਿਚ ਬੜਾ ਨਾਂ ਪੈਦਾ ਕਰੇਗਾ ਤੇ ਪ੍ਰਸਿੱਧੀ ਪ੍ਰਾਪਤ ਕਰੇਗਾ।

ਤੀਰਥ ਰਾਮ ਨੂੰ ਖੇਡਣ ਕੁੱਦਣ ਦਾ ਰੱਤੀ ਸ਼ੌਕ ਨਹੀਂ ਸੀ। ਸਵੇਰੇ ਉਹ ਪੜ੍ਹਾਈ ਵਿਚ ਜੁੱਟ ਜਾਂਦਾ ਤੇ ਫਿਰ ਸਾਰਾ ਦਿਨ ਸਕੂਲ ਵਿਚ ਬਿਤਾਉਂਦਾ। 'ਕਥਾ' ਵਿਚ ਉਸ ਦਾ ਮਨ ਬਹੁਤ ਟਿੱਕਦਾ। ਉਸ ਦੇ ਘਰ ਦੇ ਨੇੜੇ ਇਕ ਧਰਮਸਾਲਾ ਵਿਚ ਰੋਜ਼ ਦੋ ਵਜੇ ਬਾਅਦ ਦੁਪਹਿਰ ਪਾਠ ਹੁੰਦਾ ਸੀ। ਜਦੋਂ ਇਸ ਬਾਲਕ ਨੇ ਆਪਣੇ ਅਧਿਆਪਕ ਤੋਂ ਕਥਾ ਸੁਣਨ ਦੀ ਆਗਿਆ ਮੰਗੀ ਤਾਂ ਉਸ ਨੇ ਸਾਫ਼ ਨਾਂਹ ਕਰ ਦਿਤੀ। ਇਸ ਤੇ ਤੀਰਥ ਰਾਮ ਨੇ ਰੋਣਾ ਸ਼ੁਰੂ ਕਰ ਦਿਤਾ। ਉਸ ਦੇ ਅਧਿਆਪਕ 'ਮੌਲਵੀ' ਜੀ ਨੇ ਉਸ ਨੂੰ ਅੱਧੀ ਛੁੱਟੀ ਤੇ ਰੋਟੀ ਖਾਣ ਦੇ ਵੇਲੇ ਕਥਾ ਸੁਣਨ ਦੀ ਖੁਲ੍ਹ ਦੇ ਦਿਤੀ। ਤੀਰਥ ਰਾਮ ਕਥਾ ਸੁਣਨ ਦਾ ਪੱਕਾ ਨੇਮੀ ਸੀ। ਉਹ ਜੋ ਕੁਝ ਪੰਡਤ ਤੋਂ ਸੁਣਦਾ ਸੀ, ਰੋਜ਼ ਸ਼ਾਮ ਨੂੰ ਘਰ ਆ ਕੇ ਸੁਣਾ ਦੇਂਦਾ ਸੀ। ਪ੍ਰਾਇਮਰੀ ਸਕੂਲ ਵਿਚ ਪੜ੍ਹਦਿਆਂ ਉਸ ਦਾ ਮੌਲਵੀ ਮੁਹੰਮਦ ਅਲੀ ਨਾਲ ਬਹੁਤ ਪਰੇਮ ਹੋ ਗਿਆ। ਜਦੋਂ ਉਸ ਦੀ ਪੜ੍ਹਾਈ ਮੁਕ ਗਈ ਤਾਂ ਗੁਸਾਈਂ ਹੀਰਾ ਨੰਦ ਨੇ ਆਪਣੇ ਪੁੱਤਰ ਦੇ ਉਸਤਾਦ ਨੂੰ ਰਿਵਾਜ ਅਨੁਸਾਰ ਦੋ ਰੁਪਏ ਭੇਟਾ ਕਰਨ ਦਾ ਵਿਚਾਰ ਬਣਾਇਆ। ਪ੍ਰੰਤੂ ਜਦੋਂ ਤੀਰਥ ਰਾਮ ਨੂੰ ਇਸ ਫ਼ੈਸਲੇ ਦਾ ਪਤਾ ਲਗਾ ਤਾਂ ਉਹ ਬੜਾ ਉਦਾਸ ਹੋ ਗਿਆ। ਗੁਸਾਈਂ ਜੀ ਨੂੰ ਅਖੀਰ ਆਪਣੇ ਪੁੱਤਰ ਦੀ ਗੱਲ ਮੰਨਣੀ ਪਈ। ਇਸ ਬਾਲਕ ਨੂੰ ਆਪਣੀ ਜਮਾਤ ਵਿਚ ਦਸਿਆ ਗਿਆ ਸੀ ਕਿ ਮੌਲਵੀ ਉਸ ਤੋਂ ਇਕ ਲਵੇਰੀ ਗਊ ਦੀ ਆਸ ਲਾਈ ਬੈਠਾ ਸੀ। ਤੀਰਥ ਰਾਮ ਕਦੇ ਵੀ ਆਪਣੇ ਉਸਤਾਦ ਨੂੰ ਨਿਰਾਸ ਨਹੀਂ ਕਰਨਾ ਚਾਹੁੰਦਾ ਸੀ। ਮੌਲਵੀ ਜੀ ਨੂੰ ਇਕ ਲਵੇਰੀ ਗਊ ਭੇਟਾ ਕਰ ਦਿਤੀ ਗਈ।

ਉਸ ਸਮੇਂ ਦੇ ਰਿਵਾਜ ਅਨੁਸਾਰ, ਪੰਡਤ ਹੀਰਾ ਨੰਦ ਨੇ ਤੀਰਥ ਰਾਮ ਦੀ

ਕੁੜਮਾਈ, ਦੋ ਸਾਲ ਦੀ ਉਮਰ ਵਿਚ ਹੀ ਤਸੀਲ ਵਜ਼ੀਰਾਬਾਦ ਦੇ ਪਿੰਡ ਵੈਰੋਕੇ ਦੇ ਵਸਨੀਕ ਪੰਡਤ ਰਾਮ ਚੰਦਰ ਦੀ ਧੀ ਨਾਲ ਕਰ ਦਿਤੀ, ਤੇ ਇਸੇ ਰਿਵਾਜ ਅਨੁਸਾਰ ਤੀਰਥ ਰਾਮ ਦਾ ਵਿਆਹ ਵੀ ਯਾਰਾਂ ਸਾਲ ਦੀ ਉਮਰ ਵਿਚ ਕਰ ਦਿਤਾ। ਤੀਰਥ ਰਾਮ ਭਾਵੇਂ ਕਈ ਹੋਰ ਗੱਲਾਂ ਬਾਰੇ ਆਪਣੀ ਉਮਰ ਤੋਂ ਵਧੀਕ ਸੂਝ ਰਖਦਾ ਸੀ, ਪਰ ਵਿਆਹ ਬਾਰੇ ਉਸ ਨੂੰ ਕੇਵਲ ਇਸ ਰਸਮ ਨਾਲ ਸਬੰਧਤ ਖਾਣ ਪੀਣ ਤੇ ਗਾਉਣ ਵਜਾਣ ਤੋਂ ਵਧੀਕ ਹੋਰ ਸਮਝ ਨਹੀਂ ਸੀ। ਪ੍ਰੰਤੂ ਕੁਝ ਸਾਲ ਮਗਰੋਂ ਉਸ ਨੇ ਆਪਣੇ ਪਿਤਾ ਨੂੰ ਇਸ ਗੱਲ ਦੀ ਸ਼ਕਾਇਤ ਕੀਤੀ ਕਿ ਉਸ ਨੂੰ ਬੜੀ ਛੋਟੀ ਉਮਰ ਵਿਚ ਹੀ ਗ੍ਰਿਹਸਥ ਦੇ ਜਾਲ ਵਿਚ ਕਿਉਂ ਜਕੜ ਦਿਤਾ ਗਿਆ ਸੀ, ਪਰ ਉਸ ਵੇਲੇ ਇਹ ਗੱਲ ਕਿਸੇ ਨੂੰ ਚਿਤ ਚੇਤੇ ਵੀ ਨਹੀਂ ਸੀ ਕਿ ਤੀਰਥ ਰਾਮ ਦੀਆਂ ਧਾਰਮਕ ਰੁਚੀਆਂ ਉਸ ਨੂੰ ਤਿਆਗ ਤੇ ਵੈਰਾਗ ਦੇ ਰਾਹ ਤੇ ਲੈ ਜਾਣਗੀਆਂ ਤੇ ਸ਼ਾਦੀ ਤੇ ਗ੍ਰਿਹਸਥ ਜੀਵਨ ਉਸ ਦੇ ਰਸਤੇ ਵਿਚ ਇਕ ਬੜੀ ਵੱਡੀ ਰੁਕਾਵਟ ਸਾਬਤ ਹੋਵੇਗੀ।

ਹੁਣ ਤੀਰਥ ਰਾਮ ਨੂੰ, ਮਿਡਲ ਤੇ ਹਾਈ ਸਕੂਲ ਦੀ ਵਿਦਿਆ ਪ੍ਰਾਪਤ ਕਰਨ ਲਈ, ਆਪਣਾ ਪਿੰਡ ਮੁਰਾਲੀਵਾਲਾ ਛਡਣ ਤੇ ਮਜਬੂਰ ਹੋਣਾ ਪਿਆ। ਪੰਡਤ ਹੀਰਾ ਨੰਦ ਨੇ ਆਪਣੀ ਪਹਿਲੀ ਪਤਨੀ ਦੇ ਦਿਹਾਂਤ ਮਗਰੋਂ ਦੂਜਾ ਵਿਆਹ ਕਰ ਲਿਆ ਸੀ। ਉਸ ਦੀ ਦੂਜੀ ਪਤਨੀ ਪੰਡਤ ਨਾਨਕ ਚੰਦ ਦੀ ਧੀ ਸੀ, ਜਿਹੜਾ ਗੁਜਰਾਂਵਾਲਾ ਸ਼ਹਿਰ ਵਿਚ ਹੀ ਰਹਿੰਦਾ ਸੀ। ਹੀਰਾ ਨੰਦ ਨੇ ਆਪਣੇ ਪੱਤਰ ਨੂੰ ਮਿਸ਼ਨ ਹਾਈ ਸਕੂਲ ਵਿਚ ਦਾਖ਼ਲ ਕਰ ਦਿਤਾ ਤੇ ਉਸ ਦੇ ਰਹਿਣ ਦਾ ਪ੍ਰਬੰਧ ਨਾਨਕ ਚੰਦ ਦੇ ਘਰ ਕਰ ਦਿਤਾ ਜਿਥੇ ਉਹ ਬੜਾ ਸੌਖਾ ਰਿਹਾ। ਗੁਜਰਾਂਵਾਲੇ ਰਹਿੰਦਿਆਂ ਹੀ ਤੀਰਥ ਰਾਮ ਦੀ ਮੁਲਾਕਾਤ ਭਗਤ ਧੰਨਾ ਮਲ ਨਾਲ ਹੋਈ ਜਿਸ ਨੇ ਉਸ ਦੇ ਜੀਵਨ ਉਤੇ ਬੜਾ ਡੂੰਘਾ ਪ੍ਰਭਾਵ ਪਾਇਆ।

ਇਹ ਧੰਨਾ ਮਲ ਬੜੀ ਵਿਲੱਖਣ ਸ਼ਖ਼ਸੀਅਤ ਦਾ ਮਾਲਕ ਸੀ। ਕੰਮ ਉਹ ਪਿੱਤਲ ਦੇ ਭਾਂਡੇ ਘੜਨ ਦਾ ਕਰਦਾ ਸੀ, ਹੈ ਸੀ ਉਹ ਅਨਪੜ੍ਹ ਕਿਉਂਕਿ ਉਸ ਨੇ ਮੁੱਢਲੀਆਂ ਜਮਾਤਾਂ ਵਿਚ ਹੀ ਸਕੂਲ ਛਡ ਦਿਤਾ ਸੀ। ਪਰ ਉਹ ਉੱਚਾ ਆਤਮਕ ਜੀਵਨ ਭੋਗ ਰਿਹਾ ਸੀ। ਉਹ ਕੁਸ਼ਤੀ ਲੜਨ ਦਾ ਬੜਾ ਸ਼ੌਕੀਨ ਸੀ ਤੇ ਉਸ ਨੇ ਸ਼ਾਦੀ ਨਹੀਂ ਸੀ ਕੀਤੀ। ਇਕ ਸਾਧੂ ਨੇ ਉਸ ਨੂੰ

ਯੋਗ ਸਿਖਾਇਆ ਸੀ ਤੇ ਉਹ ਯੋਗ ਵਸ਼ਿਸ਼ਟ ਦੀ ਕਥਾ ਕਰਨ ਵਿਚ ਬੜਾ ਮਾਹਿਰ ਸੀ। ਸਵਾਮੀ ਰਾਮ ਤੀਰਥ ਨੇ ਆਪ ਦਸਿਆ ਹੈ ਕਿ ਧੰਨਾ ਮਲ ਇਕ ਸਮੇਂ ਦੂਸਰੇ ਆਦਮੀ ਦੇ ਦਿਲ ਦੀ ਗੱਲ ਵੀ ਬੁਝ ਲੈਂਦਾ ਸੀ, ਪਰ ਬਾਅਦ ਵਿਚ ਇਹ ਸ਼ਕਤੀ ਗੁਆ ਬੈਠਾ ਸੀ। ਪੂਰਨ ਸਿੰਘ ਇਸ ਆਦਮੀ ਬਾਰੇ ਇਸ ਤਰ੍ਹਾਂ ਲਿਖਦਾ ਹੈ, "ਇਹ ਭਗਤ ਧੰਨਾ ਮਲ ਤੀਰਥ ਰਾਮ ਦੇ ਆਤਮਕ ਉਨਤੀ ਦੇ ਮੁੱਢਲੇ ਸਾਲਾਂ ਵਿਚ ਉਸ ਦਾ ਸਹਾਈ ਹੋਇਆ ਤੇ ਉਸ ਨੇ ਤੀਰਥ ਰਾਮ ਦੇ ਮਨ ਵਿਚ ਆਪ ਉਪਜੀ ਧਾਰਮਕ ਰੁਚੀ ਨੂੰ ਆਤਮਕ ਖੋਜ ਤੇ ਰੱਬ ਦੇ ਪਿਆਰ ਵਲ ਮੋੜਿਆ।"

ਤੀਰਥ ਰਾਮ ਹਾਲਾਂ ਦਸ ਸਾਲਾਂ ਦਾ ਹੀ ਸੀ ਕਿ ਉਹ ਆਪਣੇ ਨਵੇਂ ਗੁਰੂ ਭਗਤ ਧੰਨਾ ਮਲ ਦੇ ਅਸਰ ਥੱਲੇ ਆ ਗਿਆ। ਥੋੜੇ ਚਿਰ ਵਿਚ ਜਿਵੇਂ ਉਹ ਉਸ ਦਾ ਪੱਕਾ ਦਾਸ ਬਣ ਗਿਆ। ਉਸ ਦੇ ਅੰਦਰ ਇਸ ਭਗਤ ਲਈ ਇਤਨਾ ਪਿਆਰ ਤੇ ਡੂੰਘਾ ਸਤਿਕਾਰ ਪੈਦਾ ਹੋ ਗਿਆ ਕਿ ਉਹ ਉਸ ਤੋਂ ਪਲ ਭਰ ਵੀ ਵਿਛੜ ਨਹੀਂ ਸਕਦਾ ਸੀ। ਇਸ ਅਜੀਬ ਸੰਬੰਧ ਬਾਰੇ ਇਕ ਘਟਨਾ ਦਾ ਜ਼ਿਕਰ ਕੀਤਾ ਜਾਂਦਾ ਹੈ।

ਮਹੀਨਾ ਮਈ, ੧੮੮੬ ਵਿਚ ਤੀਰਥ ਰਾਮ ਆਪਣੇ ਸਹੁਰੇ ਪਿੰਡ ਵੈਰੋਕੇ ਗਿਆ। ਸ਼ਾਇਦ ਉਹ ਵੈਸੇ ਹੀ ਉਥੇ ਗਿਆ ਹੋਵੇਗਾ ਜਾਂ ਜਾਣ ਦਾ ਕੋਈ ਖ਼ਾਸ ਮੰਤਵ ਹੋਵੇਗਾ। ਪਰ ਉਥੇ ਉਸ ਨੂੰ ਧੰਨਾ ਮਲ ਦੀ ਇਕ ਚਿੱਠੀ ਤੋਂ ਪਤਾ ਲਗਾ ਕਿ ਉਹ ਪਿੰਡ ਬੱਦੋਕੇ ਵਿਚ ਮੇਲਾ ਵੇਖਣ ਜਾਣਗੇ। ਤੀਰਥ ਰਾਮ ਆਪਣੇ ਇਸ ਗੁਰੂ ਦਾ ਇਤਨਾ ਡੂੰਘਾ ਸਤਿਕਾਰ ਕਰਦਾ ਸੀ ਕਿ ਉਹ ਉਸ ਨੂੰ ਮੇਲੇ ਵਿਚ ਮਿਲਣ ਲਈ ਕਈ ਮੀਲ ਪੈਦਲ ਚਲ ਕੇ ਗਿਆ। ਉਥੇ ਧੰਨਾ ਮੱਲ ਨਹੀਂ ਸੀ ਪਹੁੰਚੇ। ਉਸ ਨੂੰ ਬੜੀ ਨਿਰਾਸਤਾ ਹੋਈ। ਵਾਪਸ ਵੈਰੋਕੇ ਪਹੁੰਚਕੇ ਵਜ਼ੀਰਾਬਾਦ ਤੋਂ ਪੋਸਟ ਕਾਰਡ ਖ਼ਰੀਦਣ ਲਈ ਉਹ ਪੈਦਲ ਗਿਆ ਕਿਉਂਕਿ ਉਸ ਦੇ ਪਿੰਡ ਵਿਚ ਪੋਸਟ ਕਾਰਡ ਨਹੀਂ ਸੀ ਮਿਲਦਾ। ਤੀਰਥ ਰਾਮ (ਬਾਅਦ ਵਿਚ ਬਣੇ ਸਵਾਮੀ ਰਾਮ ਤੀਰਥ) ਨੇ ਆਪਣੇ ਜੀਵਨ ਵਿਚ ਵੱਖ ਵੱਖ ਥਾਵਾਂ ਤੇ ਜਿਹੜੀਆਂ ੧,੧੨੪ ਚਿੱਠੀਆਂ ਲਿਖੀਆਂ ਇਹ ਉਨ੍ਹਾਂ ਵਿਚੋਂ ਸਭ ਤੋਂ ਪਹਿਲੀ ਚਿੱਠੀ ਸੀ। ਇਹ ਸਾਰੀਆਂ ਚਿੱਠੀਆਂ ਜਿਨ੍ਹਾਂ ਵਿਚੋਂ ਕੁਝ ਤਾਂ ਸਦੀਵੀ ਮਹਾਨਤਾ ਵਾਲੀਆਂ ਨੇ ਤੇ ਬਹੁਤ ਸਾਰੀਆਂ

ਸਾਧਾਰਨ ਗੱਲਾਂ ਨਾਲ ਭਰੀਆਂ ਹੋਈਆਂ ਨੇ। ਗੁਸਾਈਂ ਖ਼ਾਨਦਾਨ ਪਾਸ ਸੁਰੱਖਿਅਤ ਨੇ ਤੇ ੧੯੪੨ ਤਕ ਸਵਮੀ ਰਾਮ ਤੀਰਥ ਦੇ ਭਤੀਜੇ ਗੁਸਾਈਂ ਬਰਿਜ ਲਾਲ ਪਾਸ ਸਨ।

ਭਗਤ ਧੰਨਾਂ ਮੱਲਾ, ਤੀਰਥ ਰਾਮ ਲਈ ਨਾ ਕੇਵਲ ਆਤਮਕ ਆਗੂ ਸਨ ਸਗੋਂ ਉਸ ਨੂੰ ਸਮੇਂ ਸਮੇਂ ਮਾਇਕ ਸਹਾਇਤਾ ਵੀ ਦੇਂਦਾ ਸਨ। ਇਸ ਲਾਇਕ ਤੇ ਹੋਣਹਾਰ ਨੌਜਵਾਨ ਨੂੰ ਜਿਨ੍ਹਾਂ ਹੋਰ ਲੋਕਾਂ ਨੇ ਸਦਾ ਮਾਇਕ ਸਹਾਇਤਾ ਦਿਤੀ ਉਨ੍ਹਾਂ ਵਿਚ ਡਾਕਟਰ ਰਘੁਨਾਥ ਮੱਲ, ਜਿਹੜੇ ਪੰਡਤ ਹੀਰਾ ਨੰਦ ਦੇ ਸਾਂਢੂ ਸਨ, ਦਾ ਨਾਂ ਵਰਨਣਯੋਗ ਹੈ। ਡਾਕਟਰ ਰਘੁਨਾਥ ਦੀ ਪਤਨੀ ਤੇ ਤੀਰਥ ਰਾਮ ਦੀ ਮਤਰੇਈ ਮਾਂ ਦੋਵੇਂ ਭੈਣਾਂ ਸਨ। ਤੀਰਥ ਰਾਮ ਨੇ ਦਸਵੀਂ ਦਾ ਇਮਤਿਹਾਨ ੧੮੮੮ ਈਸਵੀ ਵਿਚ ਪਾਸ ਕੀਤਾ। ਮਿਸ਼ਨ ਹਾਈ ਸਕੂਲ ਦੇ ਹੈੱਡ ਮਾਸਟਰ ਬੀ: ਸੀ: ਛਾਰਜੀ, ਜਿਨ੍ਹਾਂ ਪਾਸ ਤੀਰਥ ਰਾਮ ਪੜ੍ਹਦਾ ਰਿਹਾ ਸੀ, ਉਸ ਦਾ ਬੜਾ ਆਦਰ ਮਾਣ ਕਰਦੇ ਸਨ। ਤੀਰਥ ਰਾਮ ਦੀ ਸਫ਼ਲ ਵਿਦਿਆਰਥੀਆਂ ਵਿਚ ੨੮ਵੀਂ ਪੋਜ਼ੀਸ਼ਨ ਸੀ, ਪਰ ਉਹ ਪਹਿਲੇ ਦਰਜੇ ਵਿਚ ਨਾ ਆ ਸਕਣ ਕਾਰਨ ਵਜ਼ੀਫ਼ਾ ਨਾ ਲੈ ਸਕਿਆ। ਉਚੇਰੀ ਵਿੱਦਿਆ ਪ੍ਰਾਪਤ ਕਰਨ ਦੀ ਉਸ ਦੀ ਤੀਬਰ ਇੱਛਾ ਆਸਾਨੀ ਨਾਲ ਪੂਰੀ ਹੋ ਜਾਂਦੀ, ਜੇਕਰ ਉਹ ਦਸਵੀਂ ਦੇ ਇਮਤਿਹਾਨ ਵਿਚ ਹੋਰ ਚੰਗੇਰੀ ਸਫ਼ਲਤਾ ਪ੍ਰਾਪਤ ਕਰਦਾ।

ਕਾਂਡ ੨

# ਯੂਨੀਵਰਸਿਟੀ ਵਿਚ ਪੜ੍ਹਾਈ

ਸੰਭਵ ਹੈ ਕਿ ਤੀਰਥ ਰਾਮ ਦੇ ਦਸਵੀਂ ਪਾਸ ਕਰਨ ਮਗਰੋਂ ਉਸ ਦੀ ਹੋਰ ਉਚੇਰੀ ਵਿੱਦਿਆ ਪ੍ਰਾਪਤ ਕਰਨ ਦੀ ਤੀਬਰ ਇੱਛਾ ਦੇ ਕਾਰਨ, ਗੁਸਾਈਂ ਹੀਰਾ ਨੰਦ ਤੇ ਉਸ ਦੇ ਪੁੱਤਰ ਵਿਚਕਾਰ ਮਤਭੇਦ ਪੈਦਾ ਹੋ ਗਏ ਹੋਣ। ਉਨ੍ਹਾਂ ਦਿਨਾਂ ਵਿਚ ਦਸਵੀਂ ਪਾਸ ਕਰਨ ਨਾਲ ਹੀ ਬੜੀ ਚੰਗੀ ਸਰਕਾਰੀ ਨੌਕਰੀ ਮਿਲ ਜਾਂਦੀ ਸੀ। ਇਸ ਵਿਚ ਹੀਰਾ ਨੰਦ ਦਾ ਕੋਈ ਕਸੂਰ ਨਹੀਂ ਜੇਕਰ ਉਹ ਇਸ ਗੱਲ ਦੀ ਉਮੀਦ ਲਾਈ ਬੈਠਾ ਸੀ ਕਿ ਹੁਣ ਦਸਵੀਂ ਪਿਛੋਂ ਉਸ ਦੇ ਪੁੱਤਰ ਨੂੰ ਕੋਈ ਚੰਗੀ ਨੌਕਰੀ ਮਿਲ ਜਾਏਗੀ। ਪ੍ਰੰਤੂ ਤੀਰਥ ਰਾਮ, ਡਾਕਟਰ ਰਘੂਨਾਥ ਤੇ ਸ਼ਾਇਦ ਭਗਤ ਧੰਨਾ ਮੱਲ ਵੀ ਇਸ ਬਾਰੇ ਵਖਰੇ ਵਿਚਾਰ ਰਖਦੇ ਸਨ। ਨਾਰਾਇਨ ਸਵਾਮੀ ਦੇ ਕਥਨ ਅਨੁਸਾਰ ਤੀਰਥ ਰਾਮ ਆਪਣੇ ਪਿਤਾ ਦੀ ਮਰਜ਼ੀ ਦੇ ਉਲਟ ਕਾਲਜ ਵਿਚ ਪੜ੍ਹਣ ਲਾਹੌਰ ਚਲਾ ਗਿਆ। ਪ੍ਰੰਤੂ ਗੁਸਾਈਂ ਬਰਿਜ ਲਾਲ ਦੇ ਕਥਨ ਅਨੁਸਾਰ ਇਹ ਗੱਲ ਇਸ ਤਰ੍ਹਾਂ ਨਹੀਂ ਸੀ। ਉਸ ਦਾ ਕਹਿਣਾ ਹੈ ਕਿ ਹੀਰਾ ਨੰਦ ਨੇ ਸ਼ੁਰੂ ਵਿਚ ਤਾਂ ਇਸ ਸਬੰਧੀ ਤੀਰਥ ਰਾਮ ਦੀ ਵਿਰੋਧਤਾ ਕੀਤੀ ਸੀ, ਪਰ ਅਖ਼ੀਰ ਵਿਚ ਉਸ ਨੇ ਆਪਣੇ ਪੁੱਤਰ ਦੀ ਗੱਲ ਮੰਨ ਲਈ ਤੇ ਉਸ ਨੂੰ ਆਪਣੇ ਵਿਤ ਅਨੁਸਾਰ ਪੜ੍ਹਾਈ ਲਈ ਮਾਲੀ ਸਹਾਇਤਾ ਵੀ ਦਿੰਦਾ ਰਿਹਾ।

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਯੂਨੀਵਰਸਿਟੀ ਜਾਂ ਸਰਕਾਰ ਦੀ ਸਹਾਇਤਾ ਬਿਨਾਂ ਤੀਰਥ ਰਾਮ ਲਈ ਕਾਲਜ ਦੀ ਪੜ੍ਹਾਈ ਦਾ ਖ਼ਰਚ ਦੇਣਾ ਬੜਾ ਮੁਸ਼ਕਲ ਸੀ। ਇਹ ਸੱਚ ਹੈ ਕਿ ਉਸ ਦੀਆਂ ਲੋੜਾਂ ਘੱਟ ਤੋਂ ਘੱਟ ਸਨ। ਫਿਰ ਵੀ ਕੁਝ ਅਜਿਹੇ ਖ਼ਰਚ ਸਨ ਜਿਹੜੇ ਜ਼ਰੂਰ ਕਰਨੇ ਪੈਂਦੇ ਸਨ ਤੇ ਉਨ੍ਹਾਂ ਲਈ ਉਸ ਨੂੰ ਕਈ ਪਾਸਿਆਂ ਤੋਂ ਸਹਾਇਤਾ ਵੀ ਮਿਲਦੀ ਰਹੀ ਹੋਵੇਗੀ। ਤੀਰਥ ਰਾਮ, ਜਿਵੇਂ ਕਿਵੇਂ, ਮਈ, ੧੮੮੮ ਵਿਚ ਮਿਸ਼ਨ ਕਾਲਜ

(ਫ਼ਾਰਮਨ ਕਰਿਸਚੀਅਨ) ਲਾਹੌਰ ਵਿਚ ਦਾਖ਼ਲ ਹੋ ਗਿਆ। ਇਕ ਖ਼ਤ ਤੋਂ ਜਿਹੜਾ ਉਸ ਨੇ ਧੰਨਾ ਮੱਲ ਨੂੰ ਲਿਖਿਆ ਸੀ, ਇਹ ਪਤਾ ਲਗਦਾ ਹੈ ਕਿ ਉਸ ਨੇ ਇਕ ਰੁਪਿਆ ਮਹੀਨਾ ਕਿਰਾਏ ਤੇ ਇਕ ਕਮਰਾ ਵੱਛੋਵਾਲੀ ਵਿਚ ਲੈ ਲਿਆ ਸੀ ਤੇ ਉਸ ਨੂੰ ਕਾਲਜ ਦੀ ਫ਼ੀਸ ਵੀ (ਯਾਰ੍ਹਵੀਂ ਜਮਾਤ ਦੀ) ਚਾਰ ਰੁਪਏ ਮਹੀਨਾ ਦੇਣੀ ਪੈਂਦੀ ਸੀ। ਇਸ ਪ੍ਰਕਾਰ ਉਸ ਨੇ ਘਟ ਤੋਂ ਘਟ ਖ਼ਰਚ ਨਾਲ ਗੁਜ਼ਾਰਾ ਕੀਤਾ। ਇਹ ਰੁਚੀ ਉਸ ਦੀ ਤਬੀਅਤ ਤੇ ਘਰੋਗੀ ਹਾਲਾਤ ਦੇ ਅਨੁਕੂਲ ਸੀ। ਮਿਸਾਲ ਵਜੋਂ ਉਸ ਨੇ ਕਪੜਿਆਂ ਦਾ ਇਕ ਜੋੜਾ ਤਿੰਨ ਰੁਪਏ ਦਾ ਤੇ ਇਕ ਜੁੱਤੀ ਅੱਠ ਆਨਿਆਂ ਦੀ ਖ਼ਰੀਦੀ। ਜਦੋਂ ਉਸ ਨੂੰ ਆਪਣੀ ਚਾਰਪਾਈ ਨਵੀਂ ਉਨਾਣੀ ਪਈ ਤਾਂ ਉਸ ਨੇ ਪੰਜ ਆਨੇ ਵਿਚ ਇਹ ਕੰਮ ਕਰਵਾ ਲਿਆ। ਉਹ ਬੜਾ ਵਡਾ ਪੜ੍ਹਾਕੂ ਸੀ ਤੇ ਆਪਣਾ ਬਹੁਤਾ ਖ਼ਰਚ ਉਹ ਪੜ੍ਹਨ ਲਈ ਤੇਲ ਤੇ ਪੁਸਤਕਾਂ ਉਤੇ ਕਰਦਾ ਸੀ।

ਲਾਹੌਰ ਵਿਚ ਇਸ ਤੰਗੀ ਵਿਚ ਰਹਿੰਦਿਆਂ ਦਸ ਮਹੀਨੇ ਹੋ ਗਏ ਤਾਂ ਉਸ ਦੀ ਕਿਸਮਤ ਪਰਤੀ। ਗੁਜਰਾਂਵਾਲਾ ਸ਼ਹਿਰ ਦੀ ਮਿਊਂਸਪਲ ਕਮੇਟੀ ਉਹਨੀਂ ਦਿਨੀਂ ਅੱਠ ਰੁਪਏ ਮਹੀਨਾ ਵਜ਼ੀਫ਼ਾ ਸ਼ਹਿਰ ਦੇ ਵਿਦਿਆਰਥੀਆਂ ਵਿਚੋਂ ਸਭ ਤੋਂ ਵਧੀਕ ਨੰਬਰ ਲੈ ਕੇ ਪਾਸ ਹੋਏ ਵਿਦਿਆਰਥੀ ਨੂੰ ਦਿੰਦੀ ਹੁੰਦੀ ਸੀ। ਸੰਨ ੧੮੮੮ ਵਿਚ ਇਹ ਵਜ਼ੀਫ਼ਾ ਜਮੀਤ ਰਾਏ ਨਾਂ ਦੇ ਵਿਦਿ-ਆਰਥੀ ਨੂੰ ਮਿਲਿਆ, ਪਰ ਉਸ ਨੇ ਕੁਝ ਮਹੀਨੇ ਕਾਲਜ ਵਿਚ ਪੜ੍ਹਣ ਮਗਰੋਂ ਪੜ੍ਹਾਈ ਛਡ ਦਿਤੀ। ਜਦੋਂ ਤੀਰਥ ਰਾਮ ਨੂੰ ਇਸ ਦਾ ਪਤਾ ਲਗਾ ਤਾ ਉਸ ਨੇ ਧੰਨਾ ਮੱਲ ਤੇ ਕੁਝ ਹੋਰਨਾਂ ਨੂੰ ਲਿਖਿਆ ਕਿ ਇਹ ਵਜ਼ੀਫ਼ਾ ਹੁਣ ਉਸ ਨੂੰ ਮਿਲਣਾ ਚਾਹੀਦਾ ਸੀ ਕਿਉਂਕਿ ਦਸਵੀਂ ਦੇ ਨਤੀਜੇ ਦੇ ਆਧਾਰ ਤੇ ਅਗਲਾ ਨੰਬਰ ਉਸ ਦਾ ਬਣਦਾ ਸੀ।

ਪ੍ਰੰਤੂ ਇਹ ਵਜ਼ੀਫ਼ਾ ਮਿਲਣ ਦੇ ਬਾਵਜੂਦ ਵੀ ਤੀਰਥ ਰਾਮ ਨੂੰ ਆਪਣੀ ਪੜ੍ਹਾਈ ਜਾਰੀ ਰਖਣ ਵਿਚ ਬਹੁਤ ਔਕੜਾਂ ਦਾ ਸਾਹਮਣਾ ਕਰਨਾ ਪਿਆ। ਜਿਸ ਕਮਰੇ ਵਿਚ ਉਹ ਰਹਿੰਦਾ ਸੀ ਉਹ ਇਕ ਭੈੜੀ ਜਿਹੀ ਛਪਰੀ ਸੀ। ਧੰਨਾ ਮੱਲ ਸਦਾ ਆਖਦਾ ਕਿ ਉਹ ਕਿਸੇ ਚੰਗੇਰੀ ਥਾਂ ਤੇ ਚਲਾ ਜਾਏ। ਪਰ ਤੀਰਥ ਰਾਮ ਸਦਾ ਇਹੀ ਜਵਾਬ ਦਿੰਦਾ ਕਿ ਹੋਰ ਥਾਂ ਉਸ ਲਈ ਠੀਕ ਨਹੀਂ ਬੈਠੇਗੀ ਕਿਉਂਕਿ ਵੱਛੋਵਾਲੀ ਵਰਗੀ ਇਕਾਂਤ ਤੇ ਆਜ਼ਾਦੀ ਉਸ ਨੂੰ ਹੋਰ ਕਿਧਰੇ ਨਹੀਂ

ਮਿਲੇਗੀ। ਦੋ ਵੇਰ ਉਸ ਦੇ ਕਪੜੇ, ਪੁਸਤਕਾਂ ਤੇ ਰੁਪਏ ਪੈਸੇ ਵੀ ਚੋਰੀ ਹੋ ਗਏ। ਇਕ ਵੇਰ ਜਦ ਉਸ ਨੇ ਆਪਣੀ ਝੌਂਪੜੀ ਦਾ ਦਰਵਾਜ਼ਾ ਖੋਲ੍ਹਿਆ ਤਾਂ ਫ਼ਰਸ਼ ਤੇ ਇਕ ਸੱਪ ਬੈਠਾ ਸੀ। ਉਸ ਕਮਰੇ ਵਿਚ ਠੀਕ ਰੌਸ਼ਨੀ ਵੀ ਨਹੀਂ ਆਉਂਦੀ ਸੀ ਤੇ ਮੱਛਰਾਂ ਦੀ ਭਰਮਾਰ ਸੀ ਇਸ ਦਾ ਨਤੀਜਾ ਇਹ ਹੋਇਆ ਕਿ ਤੀਰਥ ਰਾਮ ਬੀਮਾਰ ਰਹਿਣ ਲਗ ਪਿਆ।

ਜਿਹੜੀ ਰੋਟੀ ਉਹ ਢਾਬਿਆਂ ਤੋਂ ਖਾਂਦਾ ਸੀ ਉਹ ਬਹੁਤ ਘਟੀਆ ਹੁੰਦੀ ਸੀ। ਤੇ ਅਕਸਰ ਉਸ ਨੂੰ ਨਹੀਂ ਪਚਦੀ ਸੀ। ਪਰ ਇਹਨਾਂ ਸਾਰੀਆਂ ਔਕੜਾਂ ਦੇ ਬਾਵਜੂਦ ਉਹ ੧੮੯੦ ਵਿਚ ਬਾਰ੍ਹਵੀਂ (ਐਫ਼: ਏ:) ਦੇ ਇਮਤਿਹਾਨ ਵਿਚ ਬਹੁਤ ਚੰਗੇ ਨੰਬਰ ਲੈ ਕੇ ਪਾਸ ਹੋਇਆ। ਸ਼ਾਇਦ ਉਹ ਫ਼ਾਰਮਨ ਕਾਲਜ ਵਿਚੋਂ ਪਹਿਲੇ ਨੰਬਰ ਤੇ ਆਇਆ ਤੇ ਯੂਨੀਵਰਸਿਟੀ ਵਿਚ ਉਸ ਦਾ ਨੰਬਰ ਪੰਝੀਵਾਂ ਸੀ। ਇਸ ਵੇਰ ਉਸ ਨੂੰ ਵਜ਼ੀਫ਼ਾ ਮਿਲ ਗਿਆ। ਤੇ ਉਸ ਨੇ ਉਸੇ ਕਾਲਜ ਵਿਚ ਆਪਣੀ ਪੜ੍ਹਾਈ ਜਾਰੀ ਰਖਣ ਦਾ ਫ਼ੈਸਲਾ ਕਰ ਲਿਆ।

ਹੁਣ ਫਿਰ ਉਸ ਦਾ ਆਪਣੇ ਪਿਤਾ ਨਾਲ ਇਸ ਮਾਮਲੇ ਤੇ ਮੱਤਭੇਦ ਹੋ ਗਿਆ। ਉਸ ਦਾ ਪਿਤਾ ਇਹ ਚਾਹੁੰਦਾ ਸੀ ਕਿ ਤੀਰਥ ਰਾਮ ਕੋਈ ਨੌਕਰੀ ਕਰ ਲਏ। ਜਦੋਂ ਤੀਰਥ ਰਾਮ ਇਹ ਗੱਲ ਨਾ ਮੰਨਿਆ ਤਾਂ ਪਿਤਾ ਨੇ ਨਾ ਕੇਵਲ ਉਸ ਨੂੰ ਪੈਸੇ ਦੀ ਸਹਾਇਤਾ ਦੇਣੀ ਬੰਦ ਕਰ ਦਿਤੀ ਸਗੋਂ ਉਸ ਦੀ ਪਤਨੀ ਨੂੰ ਵੀ ਉਸ ਕੋਲ ਲਾਹੌਰ ਭੇਜ ਦਿਤਾ। ਪਰ ਤੀਰਥ ਰਾਮ ਇਹਨਾਂ ਮੁਸ਼ਕਲਾਂ ਤੋਂ ਘਬਰਾਣ ਵਾਲਾ ਨਹੀਂ ਸੀ ਉਸ ਨੇ ਆਪਣੀ ਪੜ੍ਹਾਈ ਉਦੋਂ ਵੀ ਜਾਰੀ ਰਖੀ ਜਦ ਉਸ ਦੇ ਪੱਲੇ ਇਕ ਕੌਡੀ ਵੀ ਨਹੀਂ ਸੀ ਹੁੰਦੀ। ਕਈ ਮੌਕੇ ਅਜਿਹੇ ਵੀ ਆਏ ਜਦੋਂ ਉਸ ਨੇ ਇਕ ਪੈਸਾ ਉਧਾਰ ਲੈ ਕੇ ਧੰਨਾ ਮੱਲ ਨੂੰ ਲਿਖਣ ਲਈ ਪੋਸਟ ਕਾਰਡ ਖ਼ਰੀਦਿਆ। ਇਕ ਮਹੀਨਾ ਜਦ ਉਸ ਨੇ ਆਪਣੇ ਸਾਰੇ ਸਾਧਾਰਨ ਖ਼ਰਚ ਕਾਲਜ ਤੇ ਰਿਹਾਇਸ਼ ਦੇ ਸੰਬੰਧ ਵਿਚ ਦੇ ਦਿਤੇ ਤਾਂ ਉਸ ਪਾਸ ਕੇਵਲ ਤਿੰਨ ਪੈਸੇ ਪ੍ਰਤੀ ਦਿਨ ਖ਼ਰਚ ਕਰਨ ਵਾਸਤੇ ਬਚੇ। ਇਹਨਾਂ ਦੀ ਉਹ ਕੇਵਲ ਰੋਟੀ ਖਾਂਦਾ ਰਿਹਾ — ਦੋ ਪੈਸੇ ਦੀ ਦਿਨ ਨੂੰ ਤੇ ਇਕ ਪੈਸੇ ਦੀ ਰਾਤ ਨੂੰ। ਇਕ ਵੇਰ ਜਦ ਹਨੇਰੇ ਪਏ ਉਹ ਬਾਜ਼ਾਰ ਵਿਚ ਦੁੱਧ ਪੀਣ ਲਈ ਗਿਆ ਤਾਂ ਉਸ ਦੀ ਜੁੱਤੀ ਦਾ ਇਕ ਪੈਰ ਗੰਦੀ ਨਾਲੀ ਵਿਚ ਡਿੱਗ ਪਿਆ। ਉਸ ਨੇ ਲੱਭਣ ਦੀ ਬੜੀ ਕੋਸ਼ਿਸ਼ ਕੀਤੀ, ਪਰ ਉਹ

ਮੁੜ ਇਸ ਦੇ ਹੱਥ ਨਾ ਆਇਆ। ਉਸ ਦੀ ਚੰਗੀ ਕਿਸਮਤ ਨੂੰ ਕਿਸੇ ਔਰਤ ਦੀ ਸਿਟੀ ਹੋਈ ਪੁਰਾਣੀ ਜੁੱਤੀ ਦਾ ਜੋੜਾ ਨਜ਼ਰ ਪੈ ਗਿਆ। ਅਗਲੇ ਰੋਜ਼ ਉਹ ਇਹੀ ਜੁੱਤੀ ਪਾ ਕੇ ਕਾਲਜ ਪੜ੍ਹਣ ਚਲਾ ਗਿਆ। ਧੰਨਾ ਮੱਲ ਦੀ ਬਾਰ ਬਾਰ ਸ਼ਕਾਇਤ ਤੇ ਗਿਲਾ ਗੁਜ਼ਾਰੀ ਦੇ ਬਾਵਜੂਦ ਵੀ ਉਹ ੧੮੯੦ ਦੀਆਂ ਗਰਮੀ ਦੀਆਂ ਛੁੱਟੀਆਂ ਵਿਚ ਆਪਣੇ ਘਰ ਕੇਵਲ ਥੋੜੇ ਦਿਨ ਹੀ ਜਾ ਕੇ ਰਿਹਾ। ਉਹ ਕਹਿੰਦਾ ਸੀ ਕਿ ਉਸ ਦੀਆਂ ਤਿੰਨ ਵਡੀਆਂ ਲੋੜਾਂ ਸਨ, ਇਕਾਂਤ, ਮਿਹਨਤ ਕਰਨ ਦੀ ਸ਼ਕਤੀ ਤੇ ਇਰਾਦਾ ਅਤੇ ਪੜ੍ਹਨ ਲਈ ਵਧ ਤੋਂ ਵਧ ਸਮਾਂ। ਉਸ ਨੂੰ ਇਹ ਡਰ ਸੀ ਕਿ ਮੁਰਾਲੀਵਾਲਾ ਤੇ ਗੁਜਰਾਂਵਾਲਾ ਵਿਚ ਉਸ ਨੂੰ ਇਹ ਤਿੰਨੇ ਹੀ ਚੀਜ਼ਾਂ ਨਹੀਂ ਮਿਲਣਗੀਆਂ। ਤੀਰਥ ਰਾਮ ਲਿਖਦਾ ਹੈ ਕਿ ਉਸ ਦਾ ਮੰਤਵ ਸਖ਼ਤ ਮਿਹਨਤ ਤੇ ਲਗਾਤਾਰ ਪੜ੍ਹਾਈ ਕਰਕੇ ਵਿੱਦਿਅਕ ਖੇਤਰ ਵਿਚ ਮਾਣ ਤੇ ਮਰਤਬਾ ਪਰਾਪਤ ਕਰਨਾ ਸੀ।

ਇਸ ਤਰ੍ਹਾਂ ਲਗਾਤਾਰ ਸਖ਼ਤ ਪੜ੍ਹਾਈ ਕਰਨ ਦਾ ਇਕ ਨਤੀਜਾ ਇਹ ਨਿਕਲਿਆ ਕਿ ਉਸ ਦੀ ਨਜ਼ਰ ਕਮਜ਼ੋਰ ਹੋ ਗਈ। ਉਸ ਦੇ ਕਾਲਜ ਦੇ ਪ੍ਰਿੰਸੀਪਲ ਨੇ ਉਸ ਨੂੰ ਅੱਖਾਂ ਦੇ ਮਾਹਰ ਡਾਕਟਰ ਪਾਸ ਭੇਜਿਆ, ਜਿਸ ਨੇ ਉਸ ਲਈ ਐਨਕ ਤਜਵੀਜ ਕੀਤੀ। ਪਰ ਉਹਨਾਂ ਦਿਨਾਂ ਵਿਚ ਐਨਕਾਂ ਕੇਵਲ ਬੰਬਈ ਵਿਚ ਹੀ ਬਣਦੀਆਂ ਸਨ। ਲਾਹੌਰ ਵਿਚ ਰਹਿੰਦਿਆਂ ਉਸ ਨੇ ਪੰਜ ਰੁਪਏ ਦਾ ਮਨੀਆਰਡਰ ਬੰਬਈ ਐਨਕ ਲਈ ਭੇਜਿਆ। ਐਨਕ ਨਾਲ ਉਸ ਦੀ ਨਜ਼ਰ ਚੰਗੀ ਹੋ ਗਈ। ਉਹ ਜਮਾਤ ਵਿਚ ਬੈਠਿਆਂ ਬੋਰਡ ਤੋਂ ਚੰਗੀ ਤਰ੍ਹਾਂ ਪੜ੍ਹ ਸਕਦਾ ਸੀ ਤੇ ਦੂਰੋਂ ਵੀ ਵੇਖ ਸਕਦਾ ਸੀ।

ਜਿਹੜੀਆਂ ਚਿੱਠੀਆਂ ਤੀਰਥ ਰਾਮ ਨੇ ਇਸ ਸਮੇਂ ਵਿਚ ਧੰਨਾ ਮੱਲ ਨੂੰ ਲਿਖੀਆਂ ਉਹਨਾਂ ਤੋਂ ਉਸ ਦੀ ਸਰੀਰਕ ਤੇ ਮਾਨਸਕ ਦਸ਼ਾ ਦਾ ਪਤਾ ਚਲਦਾ ਹੈ। ਦਸੰਬਰ ੧੮੯੦ ਵਿਚ ਜਦੋਂ ਕਾਲਜ ਦੇ ਦਫ਼ਤਰ ਵਿਚ ਉਸ ਲਈ ਕੋਈ ਕੰਮ ਨਾ ਰਿਹਾ ਤਾਂ ਉਸ ਦੀ ਕਾਲਜ ਦੀ ਫ਼ੀਸ ਵਿਚ ਕੀਤੀ ਅੱਧੀ ਛੋਟ ਵਾਪਸ ਲੈ ਲਈ ਗਈ। ਪਰ ਇਹ ਛੋਟ ਅਗਲੇ ਮਹੀਨੇ ਹੀ ਕਾਲਜ ਦੇ ਪ੍ਰਿੰਸੀਪਲ ਨੇ ਉਸ ਨੂੰ ਕੁਝ ਲਿਖਤਾਂ ਦਾ ਉਤਾਰਾ ਕਰਨ ਦਾ ਕੰਮ ਦੇ ਕੇ ਮੁੜ ਦੇ ਦਿਤੀ। ਤੀਰਥ ਰਾਮ ਦੀ ਮਾੜੀ ਸਿਹਤ ਦੇ ਕਾਰਨ, ਉਸ ਕਾਲਜ ਦਾ ਮੁਖੀ ਇਸ ਦਾ ਬੜਾ ਖ਼ਿਆਲ ਕਰਦਾ ਸੀ। ਉਸ ਨੇ ਕਾਲਜ ਵਿਚ ਹੀ

ਰਿਹਾਇਸ਼ ਰੱਖਣ ਵਾਲੇ ਇਕ ਵਿਦਿਆਰਥੀ ਨੂੰ ਹਿਦਾਇਤ ਕੀਤੀ ਕਿ ਉਹ ਇਸ ਗੱਲ ਦਾ ਖ਼ਿਆਲ ਰਖੇ ਕਿ ਤੀਰਥ ਰਾਮ ਰੋਜ਼ ਸਰੀਰਕ ਵਰਜ਼ਿਸ਼ ਕੀਤੇ ਬਿਨਾਂ ਕਾਲਜ ਵਿਚੋਂ ਨਾ ਜਾਏ।

ਉਸ ਦੇ ਸਾਥੀ ਵਿਦਿਆਰਥੀਆਂ ਨੇ ਉਸ ਦੇ ਰਹਿਣ ਦੀ ਥਾਂ ਵੇਖਣ ਮਗਰੋਂ ਪ੍ਰਿੰਸੀਪਲ ਨੂੰ ਜਾ ਕੇ ਦਸਿਆ ਕਿ ਉਹ ਕਿਤਨੀ ਗੰਦੀ ਥਾਂ ਤੇ ਰਹਿ ਰਿਹਾ ਹੈ। ਇਸ ਦਾ ਨਤੀਜਾ ਇਹ ਹੋਇਆ ਕਿ ਉਸ ਨੂੰ ਕਾਲਜ ਦੇ ਹੋਸਟਲ ਵਿਚ ਆ ਜਾਣ ਲਈ ਕਿਹਾ ਗਿਆ। ਜਿਥੇ ਰੋਟੀ ਤੇ ਰਿਹਾਇਸ਼ ਦਾ ਖ਼ਰਚ ਤਿੰਨ ਰੁਪਏ ਨੌਂ ਆਨੇ ਮਹੀਨਾ ਆਉਂਦਾ। ਉਸ ਨੂੰ ਇਹ ਵੀ ਰਿਆਇਤ ਦਿਤੀ ਗਈ ਕਿ ਜੇਕਰ ਉਹ ਚਾਹੇ ਤਾਂ ਗਰਮੀ ਦੀਆਂ ਛੁੱਟੀਆਂ ਵਿਚ ਬਾਹਰ ਰਹਿ ਕੇ ਆਪਣਾ ਖ਼ਰਚ ਹੋਰ ਘਟਾ ਸਕਦਾ ਸੀ। ਹੋਸਟਲ ਵਿਚ ਰਹਿਣ ਨਾਲ ਉਸ ਨੂੰ ਇਹ ਵੀ ਲਾਭ ਹੋਇਆ ਕਿ ਉਹ ਆਪਣੀਆਂ ਪੁਸਤਕਾਂ ਖ਼ਰੀਦਣ ਦੀ ਥਾਂ ਆਪਣੇ ਸਾਥੀ ਵਿਦਿਆਰਥੀਆਂ ਤੋਂ ਮੰਗ ਕੇ ਪੜ੍ਹ ਸਕਦਾ ਸੀ। ਇਸ ਤੋਂ ਛੁਟ ਉਸ ਨੇ ਕਾਲਜ ਦੇ ਹਲਵਾਈ ਝੰਡੂਮੱਲ ਨੂੰ ਏਨਾ ਪ੍ਰਭਾਵਤ ਕੀਤਾ ਕਿ ਉਸ ਨੇ ਤੀਰਥ ਰਾਮ ਨੂੰ ਬੇਨਤੀ ਕੀਤੀ ਕਿ ਛੁੱਟੀਆਂ ਵਿਚ ਉਹ ਉਸ ਦੇ ਘਰ ਰੋਟੀ ਖਾਇਆ ਕਰੇ। ਫੇਰ ਛੁੱਟੀਆਂ ਵਿਚ ਜਦ ਉਹ ਹੋਸਟਲ ਵਿਚ ਚਲਾ ਗਿਆ ਤਾਂ ਉਸ ਨੇ ਇਕ ਡੰਗ ਦੀ ਰੋਟੀ ਉਥੇ ਤੇ ਦੂਜੇ ਡੰਗ ਦੀ ਰੋਟੀ ਝੰਡੂ ਮੱਲ ਕੋਲ ਖਾਣੀ ਸ਼ੁਰੂ ਕਰ ਦਿਤੀ। ਝੰਡੂਮੱਲ ਉਸ ਨੂੰ ਹੋਰ ਵੀ ਕਈ ਪ੍ਰਕਾਰ ਦੀ ਸਹਾਇਤਾ ਦਿੰਦਾ ਰਿਹਾ।

ਉਸ ਦੇ ਅਧਿਆਪਕ ਵੀ ਉਸ ਨਾਲ ਬੜੀ ਮਿਹਰਬਾਨੀ ਦਾ ਸਲੂਕ ਕਰਦੇ ਸਨ। ਇਕ ਵਾਰ ਪ੍ਰਿੰਸੀਪਲ ਨੇ ਉਸ ਨੂੰ ਦਸਿਆ ਕਿ ਕਿਸੇ ਨੇ ਉਹਦੇ ਲਈ ਪੰਜਾਹ ਰੁਪਏ ਭੇਜੇ ਨੇ। ਪਰ ਰਾਮ ਤੀਰਥ ਨੂੰ ਜਾਪਿਆ ਕਿ ਇਹ ਦਾਨੀ, ਪ੍ਰਿੰਸੀਪਲ ਆਪ ਹੀ ਹੈ। ਉਸ ਨੇ ਪ੍ਰਿੰਸੀਪਲ ਨੂੰ ਕਿਹਾ ਕਿ ਉਹ ਅੱਧੀ ਰਕਮ ਆਪ ਸਵੀਕਾਰ ਕਰੇਗਾ ਤੇ ਬਾਕੀ ਕਾਲਜ ਨੂੰ ਦਾਨ ਦੇ ਦੇਵੇਗਾ। ਪ੍ਰਿੰਸੀਪਲ ਨੇ ਇਹ ਗੱਲ ਨਾ ਮੰਨੀ ਅਤੇ ਤੀਰਥ ਰਾਮ ਦੇ ਇਹ ਰਕਮ ਬੀ. ਏ. ਦੇ ਇਮਤਿਹਾਨ ਦਾ ਦਾਖ਼ਲਾ ਤੇ ਹੋਰ ਫ਼ੀਸਾਂ ਦੇਣ ਦੇ ਕੰਮ ਆਈ। ਜਦ ਉਸ ਨੇ ੧੮੯੨ ਵਿਚ ਬੀ. ਏ. ਦਾ ਇਮਤਿਹਾਨ ਦਿਤਾ ਤਾਂ ਉਹ ਸਮੁੱਚੇ ਤੌਰ ਤੇ ਤਾਂ ਯੂਨੀਵਰਸਿਟੀ ਵਿਚ ਪਹਿਲੇ ਨੰਬਰ ਤੇ ਆਇਆ, ਪਰ ਕੁਝ

ਨੰਬਰਾਂ ਪਿਛੇ ਅੰਗਰੇਜ਼ੀ 'ਚੋਂ ਫ਼ੇਲ ਹੋ ਗਿਆ। ਇਹ ਖ਼ਬਰ ਸੁਣ ਕੇ ਹਰ ਕਿਸੇ ਨੂੰ ਬੜਾ ਦੁਖ ਹੋਇਆ। ਉਸ ਨੂੰ ਪਾਸ ਕਰਨ ਲਈ ਯੂਨੀਵਰਸਿਟੀ ਦੇ ਨਿਯਮਾਂ ਵਿਚ ਤਬਦੀਲੀ ਕਰਨ ਦੀ ਕੋਸ਼ਿਸ਼ ਕੀਤੀ ਗਈ। ਇਹ ਤਬਦੀਲੀ ਹੋਈ ਜ਼ਰੂਰ, ਪਰ ਉਸ ਦਾ ਲਾਭ ਤੀਰਥ ਰਾਮ ਨੂੰ ਨਾ ਪਹੁੰਚਿਆ। ਉਸ ਨੂੰ ਬੀ. ਏ. ਵਿਚ ਇਕ ਹੋਰ ਸਾਲ ਲਾਉਣਾ ਪਿਆ। ਅਸੀਂ ਉਸ ਦੇ ਦੁੱਖ ਦਾ ਆਪ ਅਨੁਮਾਨ ਲਗਾ ਸਕਦੇ ਹਾਂ; ਉਹ ਆਪਣਾ ਵਜ਼ੀਫ਼ਾ ਵੀ ਗਵਾ ਬੈਠਾ ਤੇ ਨਾਲ ਹੀ ਉਸ ਨੂੰ ਆਪਣੇ ਟੱਬਰ ਦਾ ਖ਼ਰਚ ਵੀ ਝੱਲਣਾ ਪਿਆ।

ਪਰ ਤੀਰਥ ਰਾਮ ਦਾ ਰੱਬ ਤੇ ਪੱਕਾ ਭਰੋਸਾ ਸੀ। ਉਹ ਆਪਣੇ ਇਰਾਦੇ ਦਾ ਵੀ ਬੜਾ ਪੱਕਾ ਸੀ। ਉਸ ਦੇ ਇਕ ਅਧਿਆਪਕ ਪਰੋਫ਼ੈਸਰ ਗਿਲਬਰਟਸਨ ਨੇ ਇਕ ਦਿਨ ਉਸ ਨੂੰ ਇਕ ਲਫ਼ਾਫ਼ਾ ਦਿਤਾ। ਜਦ ਉਸ ਨੇ ਕਾਲਜ ਦੀ ਛੁੱਟੀ ਮਗਰੋਂ ਉਸ ਨੂੰ ਖੋਹਲ ਕੇ ਵੇਖਿਆ ਤਾਂ ਉਸ ਵਿਚ ਤੀਹ ਰੁਪਏ ਸਨ। ਉਹ ਪਰਤ ਕੇ ਆਪਣੇ ਉਪਕਾਰੀ ਪਰੋਫ਼ੈਸਰ ਕੋਲ ਗਿਆ ਤੇ ਉਸ ਵਿਚੋਂ ਵੀਹ ਰੁਪਏ ਮੋੜਨ ਦੀ ਕੋਸ਼ਿਸ਼ ਕੀਤੀ। ਪਰੋਫ਼ੈਸਰ ਨੇ ਉਸ ਨੂੰ ਸਾਰੀ ਰਕਮ ਹੀ ਰੱਖਣ ਲਈ ਕਿਹਾ। ਉਸ ਨੇ ਝੱਟ ਧੰਨਾ ਮੱਲ ਨੂੰ ਚਿੱਠੀ ਲਿਖੀ ਕਿ ਉਹ ਆ ਕੇ ਇਹ ਰਕਮ ਸੰਭਾਲ ਲਵੇ, ਤੇ ਇਸ ਵਿਚੋਂ ਕੁਝ ਰਕਮ ਉਸ ਦੀ (ਤੀਰਥ ਰਾਮ ਦੀ) ਮਤਰੇਈ ਮਾਂ ਨੂੰ ਦੇ ਦੇਵੇ। ਉਸ ਨੂੰ ਕਾਲਜ ਦੀ ਦੋ ਮਹੀਨਿਆਂ ਦੀ ਫ਼ੀਸ ਦੇਣ ਲਈ ਕੇਵਲ ਦਸ ਰੁਪਈਆਂ ਦੀ ਲੋੜ ਸੀ। ਉਸ ਨੇ ਕਿਹਾ ਕਿ ਬਾਕੀ ਦਾ ਖ਼ਰਚ ਉਹ ਆਪਣੇ ਸਾਧਾਰਨ ਢੰਗ ਨਾਲ ਪੂਰਾ ਕਰ ਲਏਗਾ।

ਉਸ ਦੀ ਦਿਮਾਗੀ ਸ਼ਕਤੀ ਤੇ ਪੜ੍ਹਾਈ ਵਿਚ ਲਿਆਕਤ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਉਸ ਨੇ ੧੮੯੨ ਵਿਚ ਬੀ. ਏ. ਵਿਚੋਂ ਫ਼ੇਲ ਹੋਣ ਮਗਰੋਂ ਆਪਣਾ ਇਕ ਮਜ਼ਮੂਨ ਬਦਲਿਆ, ਹੁਣ ਤਕ ਉਹ ਫ਼ਾਰਸੀ ਦਾ ਗੰਭੀਰ ਵਿਦਿਆਰਥੀ ਸੀ ਤੇ ਇਸੇ ਮਜ਼ਮੂਨ ਦਾ ਇਮਤਿਹਾਨ ਉਸ ਨੇ ਬੀ. ਏ. ਦੇ ਇਖ਼ਤਿਆਰੀ ਮਜ਼ਮੂਨ ਦੇ ਤੌਰ ਤੇ ਦਿਤਾ ਸੀ। ਉਸ ਨੇ ਹੁਣ ਇਸ ਦੀ ਥਾਂ ਸੰਸਕ੍ਰਿਤ ਲੈਣ ਦਾ ਫ਼ੈਸਲਾ ਕਰ ਲਿਆ ਸੀ ਭਾਵੇਂ ਹੁਣ ਤਕ ਉਸ ਨੇ ਇਸ ਬੋਲੀ ਦਾ ਇਕ ਸ਼ਬਦ ਵੀ ਕਦੇ ਨਹੀਂ ਸੀ ਪੜ੍ਹਿਆ। ਆਪਣੀ ਡੂੰਘੀ ਇਕਾਗਰਤਾ ਤੇ ਅਣਥਕ ਮਿਹਨਤ ਕਾਰਨ ਤੀਰਥ ਰਾਮ

ਜਲਦੀ ਹੀ ਕਾਲੀਦਾਸ ਰਚਿਤ "ਰਘੂਵੰਸ਼" ਦੇ, ਜਿਹੜੀ ਉਸ ਸਾਲ ਦਾ ਨੀਯਤ ਕੋਰਸ ਸੀ, ਕਈ ਭਾਗ ਮੂੰਹ ਜ਼ਬਾਨੀ ਸੁਣਾਨ ਦੇ ਯੋਗ ਹੋ ਗਿਆ। ਜਦ ਇਮਤਿਹਾਨ ਦਾ ਨਤੀਜਾ ਨਿਕਲਿਆ ਤਾਂ ਤੀਰਥ ਰਾਮ ਪਹਿਲੇ ਦਰਜੇ ਵਿਚ ਪਾਸ ਹੋਇਆ ਤੇ ਯੂਨੀਵਰਸਿਟੀ ਵਿਚੋਂ ਪਹਿਲੇ ਨੰਬਰ ਤੇ ਆਇਆ। ਅੰਗਰੇਜ਼ੀ ਵਿਚੋਂ ਵੀ ਉਹ ਬਹੁਤ ਚੰਗਾ ਰਿਹਾ। ਹਿਸਾਬ ਦੇ ਪਰਚੇ ਦੇ ਤੇਰਾਂ ਦੇ ਤੇਰਾਂ ਸਵਾਲ ਉਸ ਨੇ ਠੀਕ ਕੱਢ ਕੇ ਲਿਖ ਦਿਤੇ ਭਾਵੇਂ ਪੂਰੇ ਨੰਬਰ ਲੈਣ ਲਈ ਉਸ ਨੂੰ ਕੇਵਲ ਨੌਂ ਸਵਾਲ ਕਰਨ ਦੀ ਲੋੜ ਸੀ। ਇਸ ਸਾਲ ਦੇ ਨਤੀਜੇ ਦੇ ਆਧਾਰ ਉਤੇ ਉਹ ੩੫ ਰੁਪਏ ਮਹੀਨਾ ਵਜ਼ੀਫ਼ੇ ਦਾ ਹੱਕਦਾਰ ਸੀ ਤੇ ਹਿਸਾਬ ਦੇ ਮਜ਼ਬੂਨ ਵਿਚੋਂ ਚੋਟੀ ਤੇ ਆਉਣ ਕਰਕੇ ੨੫ ਰੁਪਏ ਮਹੀਨੇ ਦਾ ਵਜ਼ੀਫ਼ਾ ਉਸ ਨੂੰ ਹੋਰ ਮਿਲਣਾ ਸੀ। ਉਸ ਨੇ ਇਹ ਚੰਗੀ ਖ਼ਬਰ ਆਪਣੇ ਪਿਤਾ ਨੂੰ ਭੇਜੀ ਤੇ ਨਾਲ ਲਿਖਿਆ ਕਿ ਇਹ ਸਾਰੀ ਸਫ਼ਲਤਾ ਪਰਮਾਤਮਾਂ ਦੀ ਸਹਾਇਤਾ ਨਾਲ ਪਰਾਪਤ ਹੋਈ ਹੈ। ਉਸ ਨੂੰ ਸੋਨੇ ਦਾ ਤਮਗ਼ਾ ਤੇ ਪੰਜਾਹ ਰੁਪਏ ਨਕਦ ਦਾ ਇਨਾਮ ਕਾਨਵੋਕੇਸ਼ਨ ਤੇ ਮਿਲਿਆ।

ਦਰਿਆ ਰਾਵੀ ਦੇ ਕੰਢੇ ਇਕ ਦਿਨ ਉਸ ਦੀ ਗਵਰਨਮੈਂਟ ਕਾਲਜ ਲਾਹੌਰ ਦੇ ਪ੍ਰਿੰਸੀਪਲ ਬੈੱਲ ਨਾਲ ਮੁਲਾਕਾਤ ਦੀ ਬੜੀ ਦਿਲਚਸਪ ਕਹਾਣੀ ਹੈ। ਇਹ ੧੭ ਜੁਲਾਈ, ੧੮੯੩ ਦੀ ਗੱਲ ਹੈ। ਤੀਰਥ ਰਾਮ ਕੋਲ ਕੋਈ ਛਤਰੀ ਨਹੀਂ ਸੀ, ਉਥੇ ਮੀਂਹ ਵਸਣ ਲਗ ਪਿਆ। ਪ੍ਰਿੰਸੀਪਲ ਬੈੱਲ ਨੇ ਉਸ ਨੂੰ ਆਪਣੀ ਗੱਡੀ ਵਿਚ ਬਿਠਾ ਕੇ ਸ਼ਹਿਰ ਲਿਜਾਣਾ ਚਾਹਿਆ। ਰਸਤੇ ਵਿਚ ਉਸ ਨੇ ਆਪਣੇ ਇਸ ਵਡ ਪਰਤਾਪੀ ਮਹਾਨ ਸਾਥੀ ਨੂੰ ਅੰਗਰੇਜ਼ੀ ਦੀਆਂ ਕੁਝ ਕਵਿਤਾਵਾਂ ਸਣਾਈਆਂ ਤੇ ਪ੍ਰਿੰਸੀਪਲ ਦੇ ਪੁੱਛਣ ਤੇ ਆਪਣੇ ਅਤੇ ਆਪਣੇ ਖ਼ਾਨਦਾਨ ਬਾਰੇ ਦਸਿਆ। ਉਸ ਨੇ ਪ੍ਰਿੰਸੀਪਲ ਬੈੱਲ ਨੂੰ ਇਹ ਵੀ ਦਸਿਆ ਕਿ ਉਸ ਦੀ ਇੰਹ ਲਾਲਸਾ ਸੀ ਕਿ ਉਹ ਆਪਣੇ ਜੀਵਨ ਦੀ ਹਰ ਘੜੀ ਪਰਮਾਤਮਾਂ ਦੀ ਸੇਵਾ ਵਿਚ ਬਤੀਤ ਕਰੇ। ਨਾਲ ਇਹ ਵੀ ਦਸਿਆ ਕਿ ਉਹ ਹਿਸਾਬ ਪੜ੍ਹਾਣਾ ਚਾਹੁੰਦਾ ਸੀ। ਪ੍ਰਿੰਸੀਪਲ ਬੈੱਲ ਉਸ ਨੂੰ ਕਾਲਜ ਦੇ ਜਿਮਨੇਜ਼ੀਅਮ (ਕਸਰਤਘਰ) ਵਿਚ ਲੈ ਗਿਆ ਤੇ ਪੁੱਛਿਆ ਕਿ ਉਹ ਕਿਹੜੀ ਕਸਰਤ ਕਰਦਾ ਹੈ। ਤੀਰਥ ਰਾਮ ਚਾਰਪਾਈ ਚੁੱਕਣ ਦਾ ਬੜਾ ਸ਼ੁਕੀਨ ਸੀ। ਤੇ ਚਾਰਪਾਈ ਨੂੰ ਇਸ ਦੇ ਦੋ ਪਾਵਿਆਂ ਤੋਂ ਫੜ ਕੇ ਉਸ ਨੇ ਸੌ ਵਾਰ ਉਸ ਨੂੰ

ਚੁਕਿਆ ਤੇ ਰਖਿਆ। ਗਵਰਨਮੈਂਟ ਕਾਲਜ ਦਾ ਹੋਰ ਕੋਈ ਵਿਦਿਆਰਥੀ ਵੀਹ ਵਾਰ ਤੋਂ ਵਧ ਚਾਰਪਾਈ ਨਹੀਂ ਸੀ ਚੁੱਕ ਸਕਦਾ।

ਹੁਣ ਉਸ ਦੇ ਘਰੋਗੀ ਤੇ ਨਿੱਜੀ ਹਾਲਾਤ ਕੁਝ ਸੁਧਰ ਗਏ ਸਨ। ਉਸ ਦੀਆਂ ਕੋਸ਼ਿਸ਼ਾਂ ਤੇ ਮਿਹਨਤ ਦਾ ਉਸ ਨੂੰ ਫਲ ਮਿਲਣ ਲਗ ਪਿਆ ਸੀ। ਉਸ ਨੇ ਇਹ ਇਰਾਦਾ ਕੀਤਾ ਕਿ ਉਹ ਐਮ. ਏ. ਦੀ ਪੜ੍ਹਾਈ ਅਗੇ ਜਾਰੀ ਰਖੇ। ਉਸ ਨੂੰ ੬੦ ਰੁਪਏ ਮਹੀਨਾ ਵਜ਼ੀਫ਼ੇ ਦੇ ਮਿਲ ਗਏ ਸਨ। ਸਭ ਤੋਂ ਵਧੀਕ ਸ਼ੌਕ ਉਸ ਨੂੰ ਇਹ ਸੀ ਕਿ ਆਪਣੇ ਮਨ ਪਸੰਦ ਮਜ਼ਮੂਨ ਹਿਸਾਬ ਦੀ ਪੜ੍ਹਾਈ ਕਰ ਸਕੇਗਾ। ਵਜ਼ੀਫ਼ੇ ਦੀ ਰਕਮ ਤੀਰਥ ਰਾਮ ਤੇ ਉਸ ਦੀ ਪਤਨੀ, ਜਿਹੜੀ ਹੁਣ ਉਸ ਦੇ ਪਾਸ ਹੀ ਰਹਿੰਦੀ ਸੀ, ਦੇ ਗੁਜ਼ਾਰੇ ਲਈ ਕਾਫ਼ੀ ਨਹੀਂ ਸੀ। ਪ੍ਰੰਤੂ ਉਸ ਦੀ ਸਥਿਤੀ ਹੁਣ ਉਤਨੀ ਭੈੜੀ ਨਹੀਂ ਸੀ ਜਿਤਨੀ ਉਸ ਦੇ ਪੜ੍ਹਾਈ ਲਈ ਲਾਹੌਰ ਆਉਣ ਸਮੇਂ ਸੀ ਜਾਂ ਉਸ ਵੇਲੇ ਸੀ ਜਦੋਂ ਭੈੜੀ ਕਿਸਮਤ ਕਾਰਨ ਬੀ. ਏ. ਦੇ ਇਮਤਿਹਾਨ ਵਿਚੋਂ ਪਰਾਪਤ ਕੀਤੀ ਅਤੀ ਸ਼ਾਨਦਾਰ ਸਫ਼ਲਤਾ ਨੂੰ ਹੱਥੋਂ ਗਵਾ ਬੈਠਾ ਸੀ। ਉਸ ਨੇ ਇਹ ਪੱਕਾ ਨਿਸਚਾ ਕਰ ਲਿਆ ਸੀ ਕਿ ਉਹ ਆਪਣੀ ਪੜ੍ਹਾਈ ਨੂੰ ਐਮ. ਏ. ਦੀ ਡਿਗਰੀ ਪਰਾਪਤ ਕਰਕੇ ਸੰਪੂਰਨ ਕਰੇਗਾ। ਉਦੋਂ ਫ਼ਾਰਮਨ ਕਰਿਸਚੀਅਨ ਕਾਲਜ ਵਿਚ ਐਮ. ਏ. ਦੀ ਪੜ੍ਹਾਈ ਨਹੀਂ ਹੁੰਦੀ ਸੀ। ਇਸ ਲਈ ਤੀਰਥ ਰਾਮ ਗਵਰਨਮੈਂਟ ਕਾਲਜ ਵਿਚ ਦਾਖ਼ਲ ਹੋ ਗਿਆ। ਇਤਨੀ ਉਚੀ ਵਿੱਦਿਆ ਪਰਾਪਤ ਕਰਨ ਮਗਰੋਂ ਵੀ ਧੰਨਾ ਮੱਲ ਲਈ ਸਤਿਕਾਰ ਨਾ ਘਟਿਆ ਤੇ ਉਹ ਉਸ ਨੂੰ ਸੱਚਮੁਚ ਦਾ ਦੇਵਤਾ ਹੀ ਸਮਝਦਾ ਸੀ। ਇਸ ਦੇ ਨਾਲ ਉਸ ਦੀ ਆਤਮਕ ਸ਼ਕਤੀ ਹੋਰ ਵੀ ਪਰਬਲ ਹੁੰਦੀ ਗਈ ਤੇ ਉਸ ਦਾ ਪਰਮਾਤਮਾਂ ਵਿਚ ਵਿਸ਼ਵਾਸ ਬੜਾ ਪੱਕਾ ਤੇ ਸ਼ਕਤੀਸ਼ਾਲੀ ਹੁੰਦਾ ਗਿਆ। ਨਾਲ ਨਾਲ ਉਸ ਦੀ ਕੁਦਰਤ ਦੇ ਰੂਪ ਤੇ ਪਰਗਟਾਅ ਵਿਚ ਦਿਲਚਸਪੀ ਵਧਣ ਲਗੀ ਤੇ ਉਹ ਕੁਦਰਤ ਦੇ ਰੂਪ ਤੇ ਨਿਖਾਰ ਨੂੰ ਬੜੀ ਖ਼ੁਸ਼ੀ ਤੇ ਰਉਂ ਵਿਚ ਆ ਕੇ ਬਿਆਨ ਕਰਦਾ। ਉਹ ਧੰਨਾ ਮੱਲ ਨੂੰ ਇਹ ਚਿੱਠੀਆਂ ਸਦਾ ਉਰਦੂ ਵਿਚ ਹੀ ਲਿਖਦਾ। ਇਸ ਜ਼ਬਾਨ ਨੂੰ ਉਹ ਬੜੀ ਰਵਾਨੀ ਤੇ ਪਰਭਾਵ ਨਾਲ ਵਰਤਦਾ। ਜੁਲਾਈ ੧੮੯੩ ਵਿਚ ਲਿਖੀ ਇਕ ਚਿੱਠੀ ਵਿਚ ਉਸ ਨੇ ਲਾਹੌਰ ਵਿਚ ਸਾਵਨ ਦੇ ਮਹੀਨੇ ਦੀ ਸਖ਼ਤ ਬਾਰਸ਼ ਨੂੰ ਬਿਆਨਿਆ ਹੈ। ਇਹ ਵਰਨਣ

ਸ਼ਕਤੀ ਉਸ ਦੇ ਤੋੜ ਤਕ ਕੰਮ ਆਈ।

ਇਸ ਵਕਤ ਉਸ ਦੀ ਵਡੀ ਦੁਨੀਆਵੀ ਚਾਹ ਕਾਲਜ ਵਿਚ ਹਿਸਾਬ ਦਾ ਲੈਕਚਰਾਰ ਬਣਨ ਦੀ ਸੀ। ਡੀ. ਏ. ਵੀ. ਕਾਲਜ ਵਿਚ ਇਕ ਅਜਿਹੀ ਥਾਂ ਖ਼ਾਲੀ ਸੀ, ਪਰ ਉਸ ਨੂੰ ਪਰਾਪਤ ਕਰਨ ਵਿਚ ਉਹ ਅਸਫਲ ਰਿਹਾ। ਉਸ ਨੇ ਕੁਝ ਹਫ਼ਤੇ, ਫ਼ਾਰਮਨ ਕਰਿਸਚੀਅਨ ਕਾਲਜ ਵਿਚ ਆਪਣੇ ਇਕ ਪਰੋਫ਼ੈਸਰ ਦੀ ਥਾਂ ਤੇ ਜਿਹੜਾ ਸਿਹਤ ਕਾਰਨ ਛੁੱਟੀ ਤੇ ਗਿਆ ਸੀ ਕੰਮ ਕੀਤਾ ਸੀ। ਉਸ ਸਮੇਂ ਦੀ ਭਾਰਤ ਸਰਕਾਰ ਨੇ ਉਸ ਸਾਲ ਇਕ ਯੋਗ ਵਿਦਿਆਰਥੀ ਨੂੰ ਬਦੇਸ਼ਾਂ ਵਿਚ ਉੱਚੀ ਤਾਲੀਮ ਲਈ ਇਕ ਵਜ਼ੀਫ਼ਾ ਦੇਣਾ ਸੀ। ਤੀਰਥ ਰਾਮ ਦੇ ਨਾਂ ਦੀ ਉਸ ਦੇ ਪ੍ਰਿੰਸੀਪਲ ਨੇ ਤੇ ਯੂਨੀਵਰਸਿਟੀ ਦੇ ਰਜਿਸਟਰਾਰ ਨੇ ਇਸ ਵਜ਼ੀਫ਼ੇ ਲਈ ਸਿਫ਼ਾਰਸ਼ ਕੀਤੀ। ਪਰ ਇਹ ਵਜ਼ੀਫ਼ਾ ਆਰ. ਪੀ. ਪਰਾਂਜਪਾਈ ਨੂੰ ਦੇ ਦਿਤਾ ਗਿਆ। ਇਹ ਵਿਦਵਾਨ ਬਾਅਦ ਵਿਚ ਕੈਂਬਰਜ ਯੂਨੀਵਰਸਿਟੀ ਵਿਚ ਉਚੇ ਦਰਜੇ ਦਾ ਹਿਸਾਬ ਦਾ ਅਧਿਆਪਕ ਬਣਿਆ। ਜਾਪਦਾ ਹੈ ਕਿ ਇਸ ਵਿਚ ਵੀ ਕੁਦਰਤ ਦਾ ਹੱਥ ਸੀ। ਹੋ ਸਕਦਾ ਹੈ ਕਿ ਤੀਰਥ ਰਾਮ ਬਹੁਤ ਵਰ੍ਹੇ ਵਲੈਤ ਰਹਿ ਕੇ ਅਜਿਹੇ ਅਸਰ ਕਬੂਲ ਲੈਂਦਾ ਜਿਹੜੇ ਉਸ ਦੀਆਂ ਰੁਚੀਆਂ ਨੂੰ ਸਾਧਾਰਨ ਦੁਨਿਆਵੀ ਕਾਮਨਾਵਾਂ ਵਲ ਮੋੜ ਦਿੰਦੇ। ਪਰ ਜਿਥੋਂ ਤਕ ਉਸ ਦੀ ਨਿੱਜੀ ਰੁਚੀ ਦਾ ਸੰਬੰਧ ਸੀ ਉਹ ਅਧਿਆਪਕ ਜਾਂ ਧਰਮ ਪਰਚਾਰਕ ਬਣਨਾ ਚਾਹੁੰਦਾ ਸੀ।

੧੮੯੪ ਦੇ ਅਰੰਭ ਵਿਚ ਉਸ ਦੀ ਭੈਣ ਤੀਰਥ ਦੇਵੀ ਦਾ ਦਿਹਾਂਤ ਹੋ ਗਿਆ। ਉਹ ਉਸ ਤੋਂ ਕੇਵਲ ਇਕ ਸਾਲ ਵੱਡੀ ਸੀ। ਉਸ ਦੀ ਮੌਤ ਨੇ ਤੀਰਥ ਰਾਮ ਨੂੰ ਬੜਾ ਸਦਮਾ ਪਹੁੰਚਾਇਆ। ਆਪਣੀ ਇਕ ਚਿੱਠੀ ਵਿਚ ਉਸ ਨੇ ਲਿਖਿਆ ਕਿ ਉਸ ਨੇ ਆਪਣੇ ਜੀਵਨ ਵਿਚ ਸਭ ਤੋਂ ਵਧੀਕ ਪਿਆਰ ਆਪਣੀ ਭੈਣ ਨਾਲ ਕੀਤਾ ਸੀ। ਨਾਲ ਹੀ ਘਰ ਦੀ ਚਿੰਤਾ ਦਾ ਬੋਝ ਉਸ ਦੇ ਮਨ ਤੇ ਵਧਦਾ ਰਿਹਾ। ਉਸ ਦੇ ਵਜ਼ੀਫ਼ੇ ਦੀ ਰਕਮ ਨਾਲ ਉਸ ਦੇ ਘਰ ਦਾ ਖ਼ਰਚ ਪੂਰਾ ਨਹੀਂ ਹੁੰਦਾ ਸੀ। ਆਪਣਾ ਤੇ ਆਪਣੀ ਪਤਨੀ ਦਾ ਗੁਜ਼ਾਰਾ ਕਰਨ ਦੇ ਇਲਾਵਾ ਤੇ ਕੁਝ ਪੈਸੇ ਆਪਣੇ ਪਿਤਾ ਤੇ ਭਗਤ ਧੰਨਾ ਮੱਲ ਨੂੰ ਭੇਜਣ ਦੇ ਨਾਲ ਉਹ ਕੁਝ ਗ਼ਰੀਬ ਵਿਦਿਆਰਥੀਆਂ ਦੀ ਸਹੁਾਇਤਾ ਵੀ ਕਰਦਾ ਸੀ। ਇਸ ਤਰ੍ਹਾਂ ਉਹ ਸਦਾ ਖ਼ਰਚ ਤੋਂ ਥੁੜਿਆ

ਰਹਿੰਦਾ ਸੀ। ਉਸ ਦੇ ਭਤੀਜੇ ਬਰਿਜ ਲਾਲ ਦਾ ਇਹ ਪੱਕਾ ਵਿਚਾਰ ਹੈ ਕਿ ਤੀਰਥ ਰਾਮ ਦੀਆਂ ਬਹੁਤੀਆਂ ਮਾਲੀ ਔਕੜਾਂ ਦਾ ਕਾਰਨ ਉਸ ਦੀ ਪੁਸਤਕਾਂ ਖ਼ਰੀਦਣ ਦੀ ਆਦਤ ਸੀ। ਤੀਰਥ ਰਾਮ ਲਈ ਪੁਸਤਕਾਂ ਦਾ ਪਾਠ ਕਰਨਾ ਸਭ ਤੋਂ ਮਹੱਤਵਪੂਰਨ ਗੱਲ ਸੀ। ਜੇਕਰ ਉਸ ਦਾ ਕਿਸੇ ਪੁਸਤਕ ਤੇ ਮਨ ਟਿਕ ਜਾਂਦਾ ਤਾਂ ਉਸ ਨੂੰ ਖ਼ਰੀਦਣ ਲਈ ਉਹ ਉਧਾਰ ਚੁਕਣ ਤੋਂ ਵੀ ਸੰਕੋਚ ਨਾ ਕਰਦਾ ਤੇ ਮਗਰੋਂ ਆਪਣੀ ਅਗਲੇ ਮਹੀਨੇ ਦੀ ਆਮਦਨ ਵਿਚੋਂ ਉਹ ਛੋਟੀਆਂ ਰਕਮਾਂ ਮੋੜ ਦਿੰਦਾ। ਉਸ ਦਾ ਪਿਤਾ ਉਸ ਨੂੰ ਹਰ ਮਹੀਨੇ ਕੁਝ ਪੈਸੇ ਬਚਾਉਣ ਲਈ ਕਹਿੰਦਾ ਸੀ ਤਾਂ ਜੋ ਉਹ ਆਪਣੇ ਇਮਤਿਹਾਨਾਂ ਦੀਆਂ ਫ਼ੀਸਾਂ ਦੇ ਸਕੇ। ਤੀਰਥ ਰਾਮ ਤੇ ਇਸ ਦਲੀਲ ਦਾ ਕੋਈ ਅਸਰ ਨਾ ਹੋਇਆ ਤੇ ਜਦ ਫ਼ੀਸ ਦੇਣ ਦਾ ਵਕਤ ਆਉਂਦਾ ਤਾਂ ਉਸ ਦਾ ਚਾਚਾ ਡਾਕਟਰ ਰਘੁਨਾਥ ਮੱਲ ਉਸ ਦੀ ਸਹਾਇਤਾ ਕਰਦਾ।

ਆਪਣੀ ਇਕ ਚਿੱਠੀ ਵਿਚ (ਮਿਤੀ ੯ ਫ਼ਰਵਰੀ ੧੮੯੪) ਉਸ ਨੇ ਜਦ ਉਹ ਗਵਰਨਮੈਂਟ ਕਾਲਜ ਲਾਹੌਰ ਵਿਚ ਐਮ. ਏ. ਦੀ ਦੋ ਸਾਲ ਦੀ ਪੜ੍ਹਾਈ ਕਰ ਰਿਹਾ ਸੀ, ਆਪਣੀ ਨਿਤ ਦੀ ਕ੍ਰਿਆ ਦਾ ਜਿਕਰ ਕੀਤਾ ਹੈ। ਸਵੇਰੇ ੫ ਵਜੇ ਉਠ ਕੇ ਉਹ ਦੋ ਘੰਟੇ ਆਪਣੀਆਂ ਪੁਸਤਕਾਂ ਪੜ੍ਹਦਾ ਸੀ। ਸਵੇਰ ਦੀ ਕਸਰਤ ਕਰਨ ਤੇ ਇਸ਼ਨਾਨ ਕਰਨ ਮਗਰੋਂ ਉਹ ਝੰਡੂਮੱਲ ਦੇ ਘਰ ਛਾਹ ਵੇਲਾ ਕਰਨ ਜਾਂਦਾ ਤੇ ਰਾਹ ਵਿਚ ਵੀ ਕੁਝ ਪੜ੍ਹ ਲੈਂਦਾ। ਉਥੇ ਖਾਣ ਪੀਣ ਮਗਰੋਂ ਉਹ ਉਸ ਦੇ ਨਾਲ ਹੀ ਕਾਲਜ ਆ ਜਾਂਦਾ। ਉਥੋਂ ਵਾਪਸ ਆਉਂਦਿਆਂ ਉਹ ਆਪਣੀ ਰੋਜ਼ ਦੀ ਲੋੜ ਲਈ ਦੁੱਧ ਵੀ ਲੈ ਆਉਂਦਾ। ਘਰ ਵਿਚ ਥੋੜਾ ਸਮਾਂ ਗੁਜ਼ਾਰਦਾ ਤੇ ਘੰਟਾ-ਭਰ ਤੇਜ਼ ਚਲ ਕੇ ਉਹ ਦਰਿਆ ਰਾਵੀ ਦੇ ਕੰਢੇ ਪਹੁੰਚ ਜਾਂਦਾ ਜਿਥੇ ਉਹ ਥੋੜਾ ਚਿਰ ਟਹਿਲਦਾ ਤੇ ਇਕਾਂਤ ਵਿਚ ਬੈਠਦਾ। ਸ਼ਹਿਰ ਦੇ ਬਗੀਚਿਆਂ ਵਿਚੋਂ ਉਹ ਵਾਪਸੀ ਤੇ ਲੰਘ ਕੇ ਘਰ ਪਹੁੰਚਦਾ ਤੇ ਫਿਰ ਸ਼ਾਮ ਤਕ ਆਪਣੇ ਕੋਠੇ ਦੀ ਛੱਤ ਤੇ ਬੈਠਾ ਰਹਿੰਦਾ। ਫਿਰ ਉਸ ਦੀ ਸ਼ਾਮ ਦੀ ਕਸਰਤ ਤੇ ਪੜ੍ਹਾਈ ਦਾ ਵੇਲਾ ਹੋ ਜਾਂਦਾ। ਰੋਟੀ ਖਾਣ ਮਗਰੋਂ ਉਹ ਆਪਣੇ ਇਕ ਸ਼ਾਗਿਰਦ ਨਾਲ ਮਿਲ ਕੇ ਕੰਮ ਕਰਦਾ ਤੇ ਥੋੜੀ ਦੇਰ ਹੋਰ ਪੜ੍ਹਨ ਮਗਰੋਂ ਰਾਤ ਦਸ ਵਜੇ ਸੌਂ ਜਾਂਦਾ। ਤੀਰਥ ਰਾਮ ਦੀ ਸਿਹਤ ਹੁਣ ਉਦੋਂ ਨਾਲੋਂ ਚੰਗੀ ਸੀ ਜਦੋਂ ਉਹ ਹਾਲਾਂ ਬਾਰ੍ਹਵੀਂ ਪਾਸ ਸੀ।

ਭਾਵੇਂ ਉਹ ਤੁਰਦਿਆਂ ਫਿਰਦਿਆਂ ਵੀ ਪੜ੍ਹਦਾ ਰਹਿੰਦਾ ਸੀ, ਉਸ ਦੀ ਸਿਹਤ ਠੀਕ ਹੀ ਰਹੀ। ਉਸ ਨੇ ਤੰਦਰੁਸਤੀ ਦਾ ਭੇਦ ਪਾ ਲਿਆ ਸੀ। ਉਹ ਸੀ ਆਪਣੇ ਪੇਟ ਨੂੰ ਠੀਕ ਰੱਖਣਾ। ਇਕ ਚਿੱਠੀ ਵਿਚ ਉਹ ਲਿਖਦਾ ਹੈ, "ਮੈਂ ਬਹੁਤ ਥੋੜੀ ਖ਼ੁਰਾਕ ਖਾਂਦਾ ਹਾਂ। ਪਰ ਜੋ ਵੀ ਮੈਂ ਖਾਂਦਾ ਹਾਂ ਉਸ ਨੂੰ ਚੰਗੀ ਤਰ੍ਹਾਂ ਚਬਾਂਦਾ ਤੇ ਚਿੱਥਦਾ ਹਾਂ।"

ਹਿਸਾਬ ਵਿਚ ਉਸ ਦਾ ਸਭ ਤੋਂ ਵਧੀਕ ਧਿਆਨ ਤੇ ਦਿਲਚਸਪੀ ਸੀ। ਧੰਨਾ ਮੱਲ ਨੂੰ ਉਸ ਨੇ ੧੮੯੧ ਵਿਚ ਇਕ ਚਿੱਠੀ ਵਿਚ ਲਿਖਿਆ ਕਿ ਉਹ ਹਿਸਾਬ ਦਾ ਇਕ ਬੜਾ ਔਖਾ ਸਵਾਲ ਕੱਢਣ ਵਿਚ ੨੪ ਘੰਟੇ ਲੱਗਾ ਰਿਹਾ। ਪੂਰਨ ਸਿੰਘ ਨੇ ਇਸ ਸੰਬੰਧ ਵਿਚ ਇਕ ਬੜੀ ਦਿਲਚਸਪ ਘਟਨਾ ਦਾ ਵਰਨਣ ਕੀਤਾ ਹੈ। ਇਹ ਉਸ ਨੂੰ ਸਵਾਮੀ ਜੀ ਨੇ ਆਪ ਸੁਣਾਈ ਸੀ। ਇਕ ਦਿਨ ਤੀਰਥ ਰਾਮ ਨੂੰ ਹਿਸਾਬ ਦੇ ਕੁਝ ਬਹੁਤ ਮੁਸ਼ਕਲ ਸਵਾਲ ਕੱਢਣੇ ਪੈ ਗਏ। ਉਸ ਨੇ ਇਹ ਸਹੁੰ ਖਾ ਲਈ ਕਿ ਜਾਂ ਤਾਂ ਦਿਨ ਚੜ੍ਹਨ ਤੋਂ ਪਹਿਲਾਂ ਉਹ ਸਾਰੇ ਸਵਾਲ ਕੱਢ ਲਏਗਾ ਤੇ ਜੇਕਰ ਉਹ ਕੱਢਣ ਵਿਚ ਅਸਫ਼ਲ ਰਿਹਾ ਤਾਂ ਆਤਮ ਘਾਤ ਕਰ ਲਏਗਾ। ਇਸ ਮੰਤਵ ਲਈ ਉਸ ਨੇ ਇਕ ਵਡਾ ਸਾਰਾ ਚਾਕੂ ਆਪਣੀ ਬੈਠਣ ਦੀ ਥਾਂ ਦੇ ਥੱਲੇ ਰਖ ਲਿਆ। ਅੱਧੀ ਰਾਤ ਤਕ ਉਸ ਨੇ ਚਾਰ ਸਵਾਲਾਂ ਵਿਚੋਂ ਤਿੰਨ ਤਾਂ ਕੱਢ ਲਏ। ਪਰ ਚੌਥਾ ਸਵਾਲ ਵਾਕਈ ਮੁਸ਼ਕਲ ਸਾਬਤ ਹੋਇਆ ਤੇ ਅੜ ਗਿਆ। ਜਦ ਸਵੇਰ ਹੋਣ ਤਕ ਵੀ ਇਹ ਸਵਾਲ ਅੜਿਆ ਹੀ ਰਿਹਾ ਤਾਂ ਤੀਰਥ ਰਾਮ ਆਪਣੇ ਘਰ ਦੀ ਛੱਤ ਤੇ ਗਿਆ ਆਪਣੇ ਪ੍ਰਣ ਮੁਤਾਬਕ ਚਾਕੂ ਦੀ ਤੇਜ਼ ਧਾਰ ਵਾਲਾ ਸਿਰਾ ਆਪਣੇ ਗਲ ਉਤੇ ਰਖ ਲਿਆ। ਚਾਕੂ ਦੀ ਝਰੀਟ ਨਾਲ ਲਹੂ ਨਿਕਲ ਪਿਆ ਤੇ ਉਸ ਨੂੰ ਘੇਰਨੀ ਜਿਹੀ ਆ ਗਈ। ਪਰ ਕਿਸੇ ਤਰ੍ਹਾਂ ਉਸ ਪ੍ਰਸ਼ਨ ਦਾ ਜਵਾਬ ਵੀ ਉਸ ਨੂੰ ਅਹੁੜ ਪਿਆ ਜਿਵੇਂ ਕਿਸੇ ਨੇ ਚਮਕਦਾਰ ਅੱਖਰਾਂ ਵਿਚ ਉਸ ਨੂੰ ਹਵਾ ਵਿਚ ਸਾਹਮਣੇ ਲਿਖ ਦਿਤਾ ਹੋਵੇ। ਉਹ ਜਲਦੀ ਜਲਦੀ ਛੱਤ ਤੋਂ ਥੱਲੇ ਉਤਰ ਗਿਆ ਤੇ ਜੋ ਕੁਝ ਉਸ ਨੇ ਵੇਖਿਆ ਸੀ ਉਹ ਲਿਖ ਲਿਆ। ਕਾਲਜ ਵਿਚ ਉਸ ਦੇ ਪਰੋਫ਼ੈਸਰ ਨੇ ਤੀਰਥ ਰਾਮ ਦੀ ਸਿਆਣਪ ਤੇ ਲਿਆਕਤ ਤੇ ਬੜੀ ਹੈਰਾਨਗੀ ਪਰਗਟ ਕੀਤੀ। ਉਨ੍ਹਾਂ ਸਵਾਲਾਂ ਦਾ ਜਵਾਬ ਉਸ ਨੂੰ ਵੀ ਨਹੀਂ ਆਇਆ ਸੀ।

ਇਸ ਨੌਜਵਾਨ ਵਿਦਵਾਨ ਨੂੰ ਹਿਸਾਬ ਪੜ੍ਹਨ ਦਾ ਬੇਹੱਦ ਸ਼ੌਕ ਸੀ। ਉਹ ਘੰਟਿਆਂ ਬੱਧੀ ਮੁਸ਼ਕਲ ਸਵਾਲਾਂ ਨੂੰ ਕੱਢਣ ਵਿਚ ਮਗਨ ਰਹਿੰਦਾ। ਇਸ ਮਜ਼ਮੂਨ ਨਾਲ ਉਸ ਦਾ ਪਿਆਰ ਤਦ ਤਕ ਕਾਇਮ ਰਿਹਾ ਜਦ ਤਕ ਉਹ ਹੋਰ ਮਹੱਤਵਪੂਰਨ ਮਸਲਿਆਂ ਵਿਚ ਨਾ ਰੁਝ ਗਿਆ। ਕੁਝ ਵਰ੍ਹਿਆਂ ਮਗਰੋਂ ਜਦ ਉਹ ਅਮਰੀਕਾ ਗਿਆ ਤਾਂ ਉਸ ਨੇ ਆਪਣੇ ਸਰੋਤਿਆਂ ਨੂੰ ਦਸਿਆ ਕਿ ਹਿਸਾਬ ਦੇ ਅਧਿਆਪਕ ਦੀ ਹੈਸੀਅਤ ਵਿਚ ਉਹ ਹਿਸਾਬ ਦੇ ਸਵਾਲਾਂ ਨੂੰ ਉਤਨੇ ਸਮੇਂ ਵਿਚ ਜ਼ਬਾਨੀ ਕਢ ਲੈਂਦਾ ਸੀ ਜਿਤਨਾ ਸਮਾਂ ਉਸ ਨੂੰ ਉਨ੍ਹਾਂ ਦੇ ਲਿਖਣ ਵਿਚ ਲਗਦਾ ਸੀ। ਉਸ ਨੇ ਇਸ ਮਹਾਰਤ ਦਾ ਮੂਲ ਕਾਰਨ ਵੀ ਵਿਸਥਾਰ ਨਾਲ ਉਨ੍ਹਾਂ ਨੂੰ ਸਮਝਾਇਆ। ਅਸਲ ਵਿਚ ਤੀਰਥ ਰਾਮ ਨੇ ਹਿਸਾਬ ਦੇ ਨਿਯਮ ਇਤਨੇ ਘੋਖ ਲਏ ਸਨ, ਕਿ ਉਸ ਨੂੰ ਉਹ ਮੂੰਹ ਜਬਾਨੀ ਯਾਦ ਸਨ। ਅਸਲ ਵਿਚ ਉਸ ਦਾ ਦਿਮਾਗ਼ ਇਕ ਮਸ਼ੀਨ ਵਾਂਗ ਕੰਮ ਕਰਦਾ ਸੀ ਭਾਵੇਂ ਉਨ੍ਹਾਂ ਦਿਨਾਂ ਵਿਚ ਹਿਸਾਬ ਲਾਣ ਵਾਲੀਆਂ ਮਸ਼ੀਨਾਂ ਦਾ ਕਿਸੇ ਨੂੰ ਚਿਤ ਚੇਤਾ ਵੀ ਨਹੀਂ ਸੀ। ਮਿਸਾਲ ਦੇ ਤੌਰ ਤੇ ਉਹ ੧੮ ਹਿੰਦਸਿਆਂ ਵਾਲੀ ਰਕਮ ਨੂੰ ੧੭ ਹਿੰਦਸਿਆਂ ਵਾਲੀ ਰਕਮ ਨਾਲ ਅੱਖ ਦੇ ਫੋਰ ਵਿਚ ਇਕੋ ਸਤਰ ਵਿਚ ਜਰਬ ਦੇ ਲੈਂਦਾ ਸੀ। ਉਸ ਨੇ ਕਈ ਵਾਰ ਪਰਗਟ ਕੀਤਾ ਕਿ ਅਜਿਹੀ ਮਹਾਰਤ ਉਸ ਨੇ ਕੇਵਲ ਅਭਿਆਸ ਨਾਲ ਪਰਾਪਤ ਕੀਤੀ ਸੀ। ਉਹ ਹਾਲਾਂ ਬੀ. ਏ. ਵਿਚ ਪੜ੍ਹਦਾ ਸੀ ਤਾਂ ਉਹ ਰੋਜ਼ ਇਕ ਘੰਟਾ ਕਾਲਜ ਵਿਚ ਹਿਸਾਬ ਪੜ੍ਹਾਂਦਾ ਰਿਹਾ ਜਦੋਂ ਉਸ ਦਾ ਪਰੋਫ਼ੈਸਰ ਗਿਲਬਰਟਸਨ ਬੀਮਾਰੀ ਦੇ ਕਾਰਨ ਛੁੱਟੀ ਤੇ ਸੀ। ਬਾਅਦ ਵਿਚ ਜਦੋਂ ਇਹੀ ਪਰੋਫ਼ੈਸਰ ਬੀਮਾਰੀ ਦੇ ਕਾਰਨ ਅਮਰੀਕਾ ਚਲਾ ਗਿਆ ਤੇ ਤੀਰਥ ਰਾਮ ਉਸ ਦੀ ਥਾਂ ਪੜ੍ਹਾਂਦਾ ਰਿਹਾ ਭਾਵੇਂ ਉਹ ਆਪ ਐਮ. ਏ. ਦਾ ਵਿਦਿਆਰਥੀ ਸੀ। ਇਨ੍ਹਾਂ ਮਹੀਨਿਆਂ ਵਿਚ ਜਿਤਨਾ ਚਿਰ ਉਹ ਲੈਕਚਰਾਰ ਦਾ ਕੰਮ ਕਰਦਾ ਰਿਹਾ ਉਹ ਆਪਣੀ ਜਮਾਤ ਵਿਚ ਜਾ ਕੇ ਕਦੇ ਵੀ ਕੁਰਸੀ ਤੇ ਨਾ ਬੈਠਦਾ ਸਗੋਂ ਖੜਾ ਹੋ ਕੇ ਹੀ ਆਪਣੇ ਵਿਦਿਆਰਥੀਆਂ ਨੂੰ ਲੈਕਚਰ ਦੇਂਦਾ। ਜਦੋਂ ਪਰੋਫ਼ੈਸਰ ਗਿਲਬਰਟਸਨ ਵਾਪਸ ਆਇਆ ਤਾਂ ਉਹ ਆਪਣੇ ਇਸ ਲਾਇਕ ਨੌਜਵਾਨ ਦੋਸਤ ਲਈ ਸੋਨੇ ਦੀ ਇਕ ਘੜੀ ਲਿਆਇਆ।

ਭਾਵੇਂ ਤੀਰਥ ਰਾਮ ਹੁਣ ਤਕ ਉਮਰ ਤੇ ਵਿੱਦਿਅਕ ਯੋਗਤਾ ਵਿਚ ਕ ਫ਼ੀ

ਅਗੇ ਵਧ ਗਿਆ ਸੀ ਉਹ ਧੰਨਾ ਮੱਲ ਨੂੰ ਆਪਣੇ ਗੁਰੂ ਸਮਾਨ ਹੀ ਸਮਝਦਾ ਰਿਹਾ। ਉਹ ਆਪਣੇ ਜੀਵਨ ਦੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ ਨੂੰ ਵੀ ਉਸ ਤਕ ਪੁਚਾਂਦਾ ਸੀ ਤੇ ਆਪਣੇ ਇਸ ਗੁਰੂ ਦੀ ਪਹਿਲੋਂ ਆਗਿਆ ਲਏ ਬਿਨਾਂ ਕੋਈ ਕੰਮ ਵੀ ਨਹੀਂ ਕਰਦਾ ਸੀ। ਉਹ ਉਸ ਨੂੰ ਨੇਮ ਅਨੁਸਾਰ ਚਿੱਠੀ ਲਿਖਦਾ ਜਿਸ ਵਿਚ ਆਪਣੇ ਸਮੇਂ ਤੇ ਰੁਪਏ ਪੈਸੇ ਦੇ ਖਰਚ ਦਾ ਸਾਰਾ ਹਿਸਾਬ ਦਰਜ ਕਰਦਾ। ਜਦ ਕਦੇ ਧੰਨਾ ਮੱਲ ਉਸ ਨਾਲ ਨਾਰਾਜ਼ ਹੋ ਜਾਂਦਾ ਤੇ ਉਸ ਨੂੰ ਮੰਦਾ ਚੰਗਾ ਬੋਲਦਾ ਤਾਂ ਵੀ ਤੀਰਥ ਰਾਮ ਬੜੇ ਸਬਰ ਨਾਲ ਉਸ ਝਾੜ ਝਪਾੜ ਨੂੰ ਸਹਿ ਜਾਂਦਾ ਤੇ ਚਿੱਠੀ ਵਿਚ ਲਿਖਦਾ ਕਿ ਉਸ ਦੇ ਦਿਲ ਵਿਚ ਧੰਨਾ ਮੱਲ ਲਈ ਰੱਤੀ ਭਰ ਮੈਲ ਨਹੀਂ। ਹੁਣ ਕਦੇ ਕਦੇ ਇਹ ਨੌਜਵਾਨ ਆਪਣੇ ਗੁਰੂ ਨੂੰ ਸਿਖਿਆ ਜਾਂ ਸਲਾਹ ਮਸਵਰਾ ਵੀ ਦੇ ਲੈਂਦਾ। ਇਕ ਵਾਰ ਉਸ ਨੇ ਲਿਖਿਆ ਕਿ ਧੰਨਾ ਮੱਲ ਦੇ ਜਲਦੀ ਕ੍ਰੋਧ ਵਿਚ ਆ ਜਾਣ ਦਾ ਕਾਰਨ ਉਸ ਦੇ ਪੇਟ ਦੀ ਖ਼ਰਾਬੀ ਹੈ। ਉਸ ਦੀ ਬਦ-ਹਜ਼ਮੀ ਦਾ ਇਲਾਜ ਕਰਨ ਲਈ ਤੀਰਥ ਰਾਮ ਨੇ ਇਕ ਨੁਸਖਾ ਵੀ ਘਲਿਆ। ਇਕ ਹੋਰ ਚਿੱਠੀ ਵਿਚ ਉਸ ਲਿਖਿਆ, 'ਚੰਗੀ ਸੰਗਤ, ਪਵਿੱਤਰ ਪੁਸਤਕਾਂ ਤੇ ਪ੍ਰਾਰਥਨਾ ਮਨੁੱਖ ਨੂੰ ਤਿੰਨਾਂ ਜਹਾਨਾਂ ਦਾ ਬਾਦਸ਼ਾਹ ਬਣਾ ਦਿੰਦੇ ਨੇ। ਇਹ ਪਰਤੱਖ ਸੀ ਕਿ ਧੰਨਾ ਮੱਲ ਹੁਣ ਬੜਾ ਕੁੜੈਲ ਹੋ ਗਿਆ ਤੇ ਉਸ ਦੇ ਸੁਭਾ ਤੇ ਵਰਤਾਰੇ ਵਿਚ ਬੜਾ ਚਿੜਚਿੜਾ ਪਨ ਆ ਗਿਆ। ਤੀਰਥ ਰਾਮ ਨੇ ਉਸ ਨੂੰ ਲਿਖਿਆ ਕਿ ਰੱਬ ਉਸ ਮਨੁੱਖ ਦੇ ਅੰਗ ਸੰਗ ਹੁੰਦਾ ਹੈ ਜਿਹੜਾ ਇਕਾਂਤ ਵਿਚ ਰਹਿੰਦਾ ਹੈ ਤੇ ਬੜੇ ਸੰਜਮ ਨਾਲ ਖਾਂਦਾ ਪੀਂਦਾ ਹੈ। ਇਸ ਸੰਬੰਧੀ ਇਕ ਹੋਰ ਗੱਲ ਇਹ ਵੀ ਲਿਖੀ ਕਿ ਜੇਕਰ ਅਸੀਂ ਸ਼ਾਂਤੀ ਚਾਹੁੰਦੇ ਹਾਂ ਤਾਂ ਸਾਨੂੰ ਆਪਣਾ ਸਰੀਰ ਵੀ ਆਪਣੀ ਮਲਕੀਅਤ ਨਹੀਂ ਸਮਝਣਾ ਚਾਹੀਦਾ। ਇਹ ਸਰੀਰ ਵੀ ਪਰਮਾਤਮਾਂ ਦੀ ਦੌਲਤ ਹੈ ਤੇ ਇਸ ਨੂੰ ਸਾਨੂੰ ਰੱਬ ਦੀ ਸੇਵਾ ਵਿਚ ਲਾ ਦੇਣਾ ਚਾਹੀਦਾ ਹੈ। ਇਕ ਵਾਰ ਜਦ ਧੰਨਾ ਮੱਲ ਨੇ ਤੀਰਥ ਰਾਮ ਨੂੰ ਆਪਣੇ ਸੰਬੰਧੀਆਂ ਨਾਲ ਹੋਈ ਲੜਾਈ ਝਗੜੇ ਬਾਰੇ ਲਿਖਿਆ ਤਾਂ ਤੀਰਥ ਰਾਮ ਨੇ ਉਸ ਨੂੰ ਢਾਰਸ ਦੇਣ ਵਜੋਂ ਇਹ ਸ਼ਬਦ ਲਿਖੇ, "ਰੱਬ ਕਦੀ ਵੀ ਖਹੁਰਾ ਨਹੀਂ ਹੁੰਦਾ ਉਹ ਤਾਂ ਆਪਣੇ ਚੋਜ ਵਿਖਾਂਦਾ ਹੈ ਕਈ ਵਾਰੀ ਸਾਡੇ ਦੁਖ ਕੇਵਲ ਉਸ ਪ੍ਰਭੂ ਦੇ ਚੋਜ ਜਾਂ ਖੇਲ ਤਮਾਸ਼ਾ ਹੀ ਹੁੰਦੇ ਨੇ।"

ਇਸ ਦਾ ਇਹ ਭਾਵ ਨਹੀਂ ਕਿ ਤੀਰਥ ਰਾਮ ਨੂੰ ਆਪਣੇ ਜੀਵਨ ਵਿਚ ਕਿਸੇ ਔਕੜ ਦਾ ਸਾਹਮਣਾ ਨਹੀਂ ਕਰਨਾ ਪਿਆ। ਭਾਵੇਂ ਉਸ ਨੂੰ ਵਜ਼ੀਫ਼ੇ ਦੀ ਰਕਮ ਵੀ ਮਿਲਦੀ ਸੀ ਤੇ ਟਿਊਸ਼ਨਾਂ ਪੜ੍ਹਾਨ ਦੀ ਵੀ ਆਮਦਨ ਸੀ। ਫਿਰ ਵੀ ਉਹ ਕਈ ਵਾਰ ਪੈਸੇ ਤੋਂ ਥੁੜਿਆ ਹੀ ਰਹਿੰਦਾ। ਕਈ ਵਾਰ ਤਾਂ ਉਸ ਕੋਲ ਧੰਨਾ ਮੱਲ ਨੂੰ ਲਿਖਣ ਲਈ ਇਕ ਪੋਸਟ ਕਾਰਡ ਖ਼ਰੀਦਣ ਲਈ ਇਕ ਪੈਸਾ ਵੀ ਨਾ ਹੁੰਦਾ। ਪਰ ਉਸ ਦਾ ਪਰਮਾਤਮਾਂ ਦੀ ਸ਼ਕਤੀ ਵਿਚ ਅਥਾਹ ਵਿਸ਼ਵਾਸ ਸੀ ਤੇ ਉਹ ਸਦਾ ਤੀਰਥ ਰਾਮ ਨੂੰ ਲੋੜ ਵੇਲੇ ਬਹੁੜਦਾ। ਜਦੋਂ ਉਸ ਦੇ ਪਾਸ ਐਮ. ਏ. ਦੇ ਇਮਤਿਹਾਨ ਦੀ ਫ਼ੀਸ ਦੇਣ ਵਾਸਤੇ ਪੈਸੇ ਨਹੀਂ ਸਨ ਤਾਂ ਉਸ ਦੇ ਚਾਚਾ ਡਾਕਟਰ ਰਘੂਨਾਥ ਮੱਲ ਤੋਂ ਇਹ ਰਕਮ ਆ ਗਈ। ਜਦੋਂ ਨਤੀਜਾ ਨਿਕਲਿਆ ਤਾਂ ਉਸ ਨੂੰ ਬੜੀ ਸ਼ਾਨਦਾਰ ਸਫ਼ਲਤਾ ਪਰਾਪਤ ਹੋਈ। ਭਾਵੇਂ ਐਮ. ਏ. ਦੇ ਇਮਤਿਹਾਨ ਵਿਚ ਸਫ਼ਲਤਾ ਬੀ. ਏ. ਦੇ ਨਤੀਜੇ ਵਰਗੀ ਨਹੀਂ ਸੀ, ਫਿਰ ਵੀ ਉਸ ਦੀ ਕਾਮਯਾਬੀ ਉਚ ਕੋਟੀ ਦੀ ਸੀ। ਆਪਣੇ ਪਾਸ ਹੋਣ ਦੀ ਖ਼ੁਸ਼ਖ਼ਬਰੀ ਉਸ ਨੇ ਆਪਣੇ ਚਾਚਾ ਜੀ ਨੂੰ ਵੀ ਦਿਤੀ ਤੇ ਨਾਲ ਦਸਿਆ ਕਿ ਉਸ ਸਾਲ ਇਮਤਿਹਾਨ ਦੇ ਪਰਚੇ ਇਤਨੇ ਔਖੇ ਸਨ ਕਿ ਹਿੰਦੁਸਤਾਨ ਦੀ ਕਿਸੇ ਯੂਨੀਵਰਸਿਟੀ ਵਿਚ ਵੀ ਕਦੇ ਇਤਨੇ ਮੁਸ਼ਕਲ ਸਵਾਲ ਨਹੀਂ ਪੁੱਛੇ ਗਏ। ਉਸ ਜ਼ਮਾਨੇ ਵਿਚ ਐਮ. ਏ. ਦਾ ਇਮਤਿਹਾਨ ਦੇਣ ਵਾਲੇ ਵਿਦਿਆਰਥੀਆਂ ਦੀ ਗਿਣਤੀ ਬਹੁਤ ਘੱਟ ਹੁੰਦੀ ਸੀ। ਜਦੋਂ ੧੮੯੫ ਵਿਚ ਤੀਰਥ ਰਾਮ ਨੇ ਇਮਤਿਹਾਨ ਦਿਤਾ ਤਾਂ ਉਹ ਸ਼ਾਇਦ ਇਕੋ ਇਕ ਉਮੀਦਵਾਰ ਸੀ। ਇਹ ਗੱਲ ਯਕੀਨੀ ਹੈ ਕਿ ਪਾਸ ਤਾਂ ਉਸ ਸਾਲ ਉਹ ਇਕੱਲਾ ਹੀ ਹੋਇਆ ਸੀ। ਉਸ ਤੋਂ ਪਹਿਲੋਂ ਇਕ ਉਮੀਦਵਾਰ ੧੮੯੧ ਵਿਚ ਪਾਸ ਹੋਇਆ ਸੀ। ਇਸ ਤੋਂ ਤੀਰਥ ਰਾਮ ਦੀ ਵਿੱਦਿਅਕ ਪਰਾਪਤੀ ਤੇ ਸਫ਼ਲਤਾ ਅਤੇ ਗੌਰਵਤਾ ਦਾ ਅਨੁਮਾਨ ਲਾਇਆ ਜਾ ਸਕਦਾ ਹੈ ਤੇ ਉਸ ਖ਼ੁਸੀ ਦਾ ਵੀ ਜਿਹੜੀ ਉਸ ਦੀ ਸ਼ਾਨਦਾਰ ਸਫਲਤਾ ਤੇ ਪਰਸਿੱਧੀ ਕਾਰਨ ਉਸ ਦੇ ਮਿੱਤਰਾਂ ਤੇ ਸੰਬੰਧੀਆ ਨੂੰ ਹੋਈ। ਤੀਰਥ ਰਾਮ ਤਾਂ ਇਸ ਵੱਡੀ ਸਫਲਤਾ ਨੂੰ ਕੇਵਲ ਪਰਮਾਤਮਾਂ ਦੀ ਕਿਰਪਾ ਹੀ ਸਮਝਦਾ ਸੀ।

ਹੁਣ ਤੀਰਥ ਰਾਮ ਨੂੰ ਆਪਣੇ ਵਾਸਤੇ ਕੋਈ ਕੰਮ ਜਾਂ ਨੌਕਰੀ ਲੱਭਣ ਦਾ ਫ਼ਿਕਰ ਹੋਇਆ। ਉਸ ਦਾ ਪਿਤਾ, ਬਾਕੀ ਰਿਸ਼ਤੇਦਾਰ ਤੇ ਉਸ ਦਾ "ਗੁਰ"

ਭਗਤ ਧੰਨਾ ਮੱਲ ਸਾਰੇ ਇਹ ਆਸ ਰਖਦੇ ਸਨ, ਕਿ ਤੀਰਥ ਰਾਮ ਕੋਈ ਅਜੇਹੀ ਨੌਕਰੀ ਕਰੇ ਜਿਸ ਨਾਲ ਉਹ ਆਪਣੀ ਵਿੱਦਿਅਕ ਯੋਗਤਾ ਤੇ ਸ਼ਾਨਦਾਰ ਸਫਲਤਾਵਾਂ ਦੇ ਮੁਤਾਬਕ ਕਮਾਈ ਕਰ ਸਕੇ। ਉਸ ਦੇ ਅਨੇਕਾਂ ਮਿੱਤਰ ਤੇ ਸ਼ੁਭਚਿੰਤਕ ਜਿਹੜੇ ਆਪ ਚੰਗੀਆਂ ਪਦਵੀਆਂ ਤੇ ਸਨ, ਉਸ ਨੂੰ ਬੜੀ ਆਸਾਨੀ ਨਾਲ ਸਰਕਾਰ ਦੀ ਸੈਕਰੇਟੇਰੀਅਟ ਜਾਂ ਵਿਦਿਅਕ ਮਹਿਕਮੇ ਵਿਚ ਕੋਈ ਯੋਗ ਥਾਂ ਦਿਵਾ ਸਕਦੇ ਸਨ, ਦਸਿਆ ਜਾਂਦਾ ਹੈ ਕਿ ਗਵਰਨਮੈਂਟ ਕਾਲਜ ਦੇ ਪ੍ਰਿੰਸੀਪਲ ਬੈੱਲ ਨੇ ਉਸ ਨੂੰ ਸੂਬੇ ਦੀ ਸਿਵਲ ਸਰਵਿਸ ਲਈ ਨਾਮਜ਼ਦ ਕਰਉਣ ਦੀ ਪੇਸ਼ਕਸ਼ ਕੀਤੀ, ਪਰ ਤੀਰਥ ਰਾਮ ਨਾ ਮੰਨਿਆ। ਉਸ ਨੇ ਜਵਾਬ ਵਿਚ ਕਿਹਾ, "ਮੈਂ ਇਹ ਸਾਰੀ ਮਿਹਨਤ ਦੀ ਪਰਾਪਤੀ ਨੂੰ ਵੇਚਣਾ ਨਹੀਂ ਸਗੋਂ ਦੂਸਰਿਆਂ ਵਿਚ ਵੰਡਣਾ ਚਾਹੁੰਦਾ ਹਾਂ।" ਉਸ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਕਿ ਉਹ ਕੋਈ ਬੜੀ ਵਡੀ ਸਿਵਲ ਜਾਂ ਇੰਤ-ਜ਼ਾਮੀਆਂ ਪਦਵੀ ਲੈਣ ਨਾਲੋਂ ਅਧਿਆਪਕ ਬਣਨਾ ਪਸੰਦ ਕਰੇਗਾ। ਯੂ. ਪੀ. (ਉੱਤਰ ਪਰਦੇਸ਼) ਦੇ ਕਾਲਜਾਂ ਵਿਚ, ਜਿਹਾ ਕਿ ਮੇਰਠ ਤੇ ਬਰੇਲੀ, ਲੈਕਚਰਾਰ ਦੀ ਨੌਕਰੀ ਮਿਲਦੀ ਸੀ, ਪ੍ਰੰਤੂ ਉਸ ਦੇ ਮਿੱਤਰ ਉਸ ਦੇ ਪੰਜਾਬ ਤੋਂ ਬਾਹਰ ਜਾਣ ਦੇ ਹੱਕ ਵਿਚ ਨਹੀਂ ਸਨ। ਪਿਸ਼ਾਵਰ ਸ਼ਹਿਰ ਦੇ ਇਕ ਹਾਈ ਸਕੂਲ ਵਿਚ ਹੈੱਡਮਾਸਟਰ ਦੀ ਥਾਂ ਖ਼ਾਲੀ ਸੀ ਪ੍ਰੰਤੂ ਪ੍ਰਿੰਸੀਪਲ ਬੈੱਲ ਤੀਰਥ ਰਾਮ ਦੇ ਉਸ ਜਗ੍ਹਾ ਜਾਣ ਦੇ ਵਿਰੁਧ ਸਨ। ਅਜ ਇਤਨਾ ਸਮਾਂ ਗੁਜ਼ਰ ਜਾਣ ਮਗਰੋਂ ਇਹ ਗੱਲ ਕਿਤਨੀ ਅਸਚਰਜ ਜਾਪਦੀ ਹੈ ਕਿ ਤੀਰਥ ਰਾਮ ਨੇ ਨੌਕਰੀ ਵਾਸਤੇ ਜਿਹੜੀ ਅਰਜ਼ੀ ਪੰਜਾਬ ਦੇ ਸਿੱਖਿਆ ਵਿਭਾਗ ਦੇ ਮੁਖੀ ਨੂੰ ਦਿਤੀ ਉਹ ਨਿਸਫਲ ਸਾਬਤ ਹੋਈ। ਆਪਣੇ ਪ੍ਰਿੰਸੀਪਲ ਦੀ ਸਲਾਹ ਤੇ ਤੀਰਥ ਰਾਮ ਨੇ ਐਫ਼. ਏ. ਤੇ ਬੀ. ਏ. ਦੇ ਵਿਦਿਆਰਥੀਆਂ ਨੂੰ ਪ੍ਰਾਈਵੇਟ ਪੜ੍ਹਾਈ ਕਰਾਨ ਲਈ ਦਸ ਤੇ ਪੰਦਰਾਂ ਰੁਪਏ ਪ੍ਰਤੀ ਵਿਦਿਆਰਥੀ ਦੀ ਫ਼ੀਸ ਤੇ ਅਖ਼ਬਾਰ ਵਿਚ ਇਸ਼ਤਿਹਾਰ ਕਢਾਇਆ। ਇਸ ਦੇ ਜਵਾਬ ਵਿਚ ਕੇਵਲ ਇਕ ਵਿਦਿਆਰਥੀ ਨੇ ਦਰਖ਼ਾਸਤ ਦਿਤੀ। ਭਾਵੇਂ ਤੀਰਥ ਰਾਮ ਨੇ ਘਟੋ ਘਟ ਦਸ ਵਿਦਿਆਰਥੀਆ ਦੀ ਮੰਗ ਕੀਤੀ ਸੀ। ਇਹਨਾਂ ਮੁਸੀਬਤਾਂ ਦੇ ਨਾਲ ਤੀਰਥ ਰਾਮ ਦੀ ਸਿਹਤ ਹੁਨਾਲੇ ਦੀਆਂ ਸਖ਼ਤ ਗਰਮੀਆਂ ਵਿਚ ਲਗਾਤਾਰ ਮਿਹਨਤ ਕਾਰਨ ਵਿਗੜ ਗਈ। ਇਸ ਦੇ ਕਾਰਨ ਉਸ ਨੂੰ ਕੁਝ ਹਫ਼ਤੇ

ਆਰਾਮ ਕਰਨ ਲਈ ਆਪਣੇ ਪਿੰਡ ਗੁਜ਼ਾਰਨੇ ਪਏ। ਪਿੰਡ ਵਿਚ ਰਹਿਣ ਨਾਲ ਉਸ ਨੂੰ ਬਹੁਤ ਲਾਭ ਹੋਇਆ ਤੇ ਜੁਲਾਈ ਦੇ ਮਹੀਨੇ ਵਿਚ ਵਾਪਸ ਲਾਹੌਰ ਮੁੜ ਆਇਆ ਤਾਂ ਜੋ ਆਪਣੇ ਭਵਿੱਖ ਨੂੰ ਸਵਾਰਨ ਵਾਸਤੇ ਉਹ ਇਕ ਵਾਰ ਫਿਰ ਕੋਸ਼ਿਸ਼ ਕਰ ਸਕੇ।

## ਕਾਂਡ ੩

# ਅਧਿਆਪਕ ਦੇ ਰੂਪ ਵਿਚ

ਲਾਹੌਰ ਮੁੜਨ ਤੇ ਤੀਰਥ ਰਾਮ ਨੂੰ ਸਨਾਤਮ ਧਰਮ ਸਭਾ ਦੀ ਵਿਦਿਅਕ ਕਮੇਟੀ ਦਾ ਮੈਂਬਰ ਚੁਣ ਲਿਆ ਗਿਆ ਤੇ ਉਸ ਸ਼ਹਿਰ ਵਿਚ ਸਭਾ ਵਲੋਂ ਚਲਾਏ ਜਾ ਰਹੇ ਸਕੂਲ ਦੇ ਸਾਇੰਸ ਤੇ ਹਿਸਾਬ ਦੇ ਵਿਭਾਗਾਂ ਦੀ ਨਿਗਰਾਨੀ ਸੌਂਪੀ ਗਈ। ਇਸ ਸੇਵਾ ਕਾਰਨ ਵਿਦਿਅਕ ਆਸ਼ਰਮ ਵਿਚ ਬੜੀ ਉਨਤੀ ਹੋਈ। ਇਸੇ ਸਮੇਂ ਤੀਰਥ ਰਾਮ ਕੁਝ ਹਫ਼ਤੇ, ਸ਼ਾਇਦ ਆਪਣੇ ਮਨ ਪਰਚਾਵੇ ਲਈ ਡੀ. ਏ. ਵੀ. ਹਾਈ ਸਕੂਲ ਵਿਚ ਡਰਾਇੰਗ ਸਿਖਣ ਜਾਂਦਾ ਰਿਹਾ। ਸਤੰਬਰ ੧੮੯੫ ਵਿਚ ਉਸ ਨੇ ਮਿਸ਼ਨ ਹਾਈ ਸਕੂਲ ਸਿਆਲਕੋਟ ਵਿਚ ੮੦ ਰੁਪਏ ਮਹੀਨਾ ਦੀ ਤਨਖ਼ਾਹ ਤੇ ਸੈਕੰਡ ਮਾਸਟਰ ਦੀ ਆਸਾਮੀ ਸਵੀਕਾਰ ਕਰ ਲਈ। ਆਪਣੀ ਆਦਤ ਅਨੁਸਾਰ ਉਹ ਆਪਣੀ ਤਨਖ਼ਾਹ ਦਾ ਬਹੁਤ ਸਾਰਾ ਹਿੱਸਾ ਗ਼ਰੀਬ ਵਿਦਿਆਰਥੀਆਂ ਦੀ ਮਦਦ ਕਰਨ ਤੇ ਖ਼ਰਚ ਕਰ ਦੇਂਦਾ। ਸਕੂਲ ਵਿਚ ਹਿਸਾਬ ਦਾ ਏਨਾ ਲਾਇਕ ਤੇ ਪਰਸਿਧ ਅਧਿਆਪਕ ਹੋਣ ਕਾਰਨ ਵਿਦਿਆਰਥੀਆਂ ਦੀ ਗਿਣਤੀ ਬਹੁਤ ਵਧ ਗਈ। ਸਿਆਲਕੋਟ ਵਿਚ ਰਹਿੰਦਿਆਂ ਸ਼ੁਰੂ ਦੇ ਦਿਨਾਂ ਵਿਚ ਉਸ ਨੂੰ ਇਕ ਵਾਕਫ਼ ਤੋਂ ਦਸ ਰੁਪਏ ਉਧਾਰੇ ਲੈਣੇ ਪਏ। ਕਹਿੰਦੇ ਨੇ ਕਿ ਤੀਰਥ ਰਾਮ ਇਸ ਆਦਮੀ ਨੂੰ ਉਸ ਦੇ ਨਾਂਹ ਕਰਨ ਦੇ ਬਾਵਜੂਦ, ਜਦ ਤਕ ਉਹ ਸਿਆਲਕੋਟ ਰਿਹਾ ਹਰ ਮਹੀਨੇ ਦਸ ਰੁਪਏ ਦੇਂਦਾ ਰਿਹਾ। ਆਪਣੀ ਸਕੂਲ ਦੀ ਨੌਕਰੀ ਮਗਰੋਂ ਉਹ ਬਹੁਤ ਸਾਰਾ ਸਮਾਂ ਸ਼ਹਿਰ ਦੀ ਸਨਾਤਨ ਧਰਮ ਸਭਾ ਦੀ ਸੇਵਾ ਵਿਚ ਲਾਉਂਦਾ। ਉਹ ਅਕਸਰ ਸਨਾਤਨ ਧਰਮ ਸਭਾ ਦੇ ਜਲਸਿਆਂ ਵਿਚ ਬੋਲਦਾ ਤੇ ਉਸ ਨੂੰ ਨਾ ਕੇਵਲ ਆਮ ਲੋਕ ਸਗੋਂ ਪਰਸਿੱਧ ਤੇ ਪਤਵੰਤੇ ਲੋਕ ਵੀ ਵਡੀ ਗਿਣਤੀ ਵਿਚ ਸੁਣਨ ਲਈ ਆਉਂਦੇ।

ਇਸ ਮਿਸ਼ਨ ਸਕੂਲ ਵਿਚ ਇਕ ਮੁਸਲਮਾਨ ਅਧਿਆਪਕ ਸੀ। ਉਹ ਹੋਸਟਲ ਦਾ ਸੁਪ੍ਰੰਟੈਂਡੰਟ ਵੀ ਸੀ। ਇਕ ਵਾਰ ਉਸ ਨੇ ਹੋਸਟਲ ਦੇ

ਬਾਵਰਚੀਖ਼ਾਨੇ ਵਿਚ ਗਊ ਦਾ ਮਾਸ ਰਿਨ੍ਹਣ ਦੀ ਆਗਿਆ ਦੇ ਦਿਤੀ। ਉਥੇ ਰਿਹਾਇਸ਼ ਰੱਖਣ ਵਾਲੇ ਕੁਝ ਵਿਦਿਆਰਥੀਆਂ ਨੇ ਸ਼ਕਾਇਤ ਕੀਤੀ ਤੇ ਉਸ ਨੂੰ ਨੌਕਰੀ ਤੋਂ ਹਟਾ ਦਿਤਾ ਗਿਆ। ਉਸ ਦੀ ਥਾਂ ਤੀਰਥ ਰਾਮ ਨੂੰ ਨਿਯੁਕਤ ਕੀਤਾ ਗਿਆ। ਜਿਸ ਮਕਾਨ ਵਿਚ ਉਸ ਨੂੰ ਇਹ ਨੌਕਰੀ ਕਰਦਿਆਂ ਰਹਿਣਾ ਪਿਆ ਉਹ ਕਾਫ਼ੀ ਖੁਲ੍ਹਾ ਤੇ ਇਕਾਂਤਮਈ ਸੀ ਤੇ ਉਸ ਦੀ ਮਨ ਪਸੰਦ ਦਾ ਸੀ। ਜਿਹੜਾ ਵਿਹਲਾ ਸਮਾਂ ਉਸ ਨੂੰ ਮਿਲਦਾ ਉਹ ਭਾਸ਼ਣ ਦੇਣ ਤੇ ਨੇੜੇ ਦੇ ਸ਼ਹਿਰਾਂ ਨੂੰ ਵੇਖਣ ਵਿਚ ਬਤੀਤ ਕਰਦਾ।

ਤੀਰਥ ਰਾਮ ਸਿਆਲਕੋਟ ਹੀ ਰਹਿੰਦਾ ਸੀ ਜਦ ਉਸ ਦੀ ਪਤਨੀ ਦੇ ਮਾਤਾ ਤੇ ਪਿਤਾ ਸੁਰਗਵਾਸ ਹੋ ਗਏ। ਇਥੇ ਰਹਿੰਦਿਆਂ ਹੀ ਉਸ ਨੂੰ ਪੰਜਾਬ ਯੂਨੀਵਰਸਿਟੀ ਦੇ ਦਸਵੀਂ ਦੇ ਇਮਤਿਹਾਨ ਲਈ ਹਿਸਾਬ ਦਾ ਸਬ ਐਗਜ਼ਾਮੀਨਰ ਨਿਯੁਕਤ ਕੀਤਾ ਗਿਆ। ਉਸ ਨਾਲ ਉਸ ਨੂੰ ਕੋਈ ਦੋ ਹਜ਼ਾਰ ਪਰਚੇ ਵੇਖਣੇ ਪਏ। ਬਾਅਦ ਵਿਚ ਲਾਹੌਰ ਰਹਿੰਦਿਆਂ ਉਸ ਨੂੰ ਇਸੇ ਤਰ੍ਹਾਂ ਇੰਟਰਮੀਡੀਏਟ ਤੇ ਬੀ. ਏ. ਦੇ ਇਮਤਿਹਾਨਾਂ ਦੇ ਪਰਚੇ ਵੀ ਵੇਖਣ ਲਈ ਭੇਜੇ ਗਏ।

ਜਾਪਦਾ ਹੈ ਕਿ ਉਸ ਨੂੰ ਸਿਆਲਕੋਟ ਦਾ ਜਲਵਾਯੂ ਨਹੀਂ ਸੁਖਾਇਆ ਭਾਵੇਂ ਉਹ ਨੇਮ ਅਨੁਸਾਰ ਰੋਜ਼ ਕਸਰਤ ਕਰਦਾ ਸੀ ਤੇ ਇਸ਼ਨਾਨ ਕਰਨ ਲਈ ਰੋਜ਼ ਦਰਿਆ ਤਕ ਪੈਦਲ ਜਾਂਦਾ ਸੀ। ਉਹ ਦਿਨੋ ਦਿਨ ਕਮਜ਼ੋਰ ਹੁੰਦਾ ਗਿਆ ਤੇ ਇਕ ਦਿਨ (੩ ਦਸੰਬਰ) ਜਦ ਉਹ ਸਕੂਲ ਤੋਂ ਵਾਪਸ ਘਰ ਮੁੜਿਆ ਤਾਂ ਬੇਹੋਸ਼ ਹੋ ਗਿਆ। ਉਸ ਦਾ ਪੇਟ ਤੇ ਅੱਖਾਂ ਵੀ ਖ਼ਰਾਬ ਰਹਿਣ ਲਗ ਪਈਆਂ। ਇਥੋਂ ਤਕ ਕਿ ਇਕ ਸਮੇਂ ਪੂਰਾ ਇਕ ਹਫ਼ਤਾ ਉਸ ਨੇ ਨਿਰਾ ਦੁੱਧ ਪੀ ਕੇ ਗੁਜ਼ਾਰਾ ਕੀਤਾ। ਇਸ ਹਾਲਤ ਵਿਚ ਜਦ ਤੀਰਥ ਰਾਮ ਨੂੰ ਆਪਣੇ ਫ਼ਾਰਮਨ ਕਰਿਸਚੀਅਨ ਕਾਲਜ ਵਿਚ ਹਿਸਾਬ ਦੇ ਲੈਕਕਰਾਰ ਦੀ ਅਸਾਮੀ ਤੇ ਨਿਯੁਕਤ ਕੀਤਾ ਗਿਆ ਤਾਂ ਉਸ ਨੇ ਇਸ ਨੂੰ ਬੜੇ ਚਾਅ ਨਾਲ ਪਰਵਾਨ ਕੀਤਾ। ਇਹ ਪਦਵੀ ਉਸ ਨੂੰ ਪਰੋਫ਼ੈਸਰ ਗਿਲਬਰਟਸਨ ਦੇ ਰੀਟਾਇਰ ਹੋਣ ਤੇ ਜਿਹੜਾ ਇਸ ਦੀ ਭਲਾਈ ਵਿਚ ਡੂੰਘੀ ਦਿਲਚਸਪੀ ਲੈਂਦਾ ਰਿਹਾ ਸੀ, ਦਿਤੀ ਗਈ। ਇਹ ਪਦਵੀ ਉਸ ਨੂੰ ਦਸੰਬਰ ੧੮੯੫ ਦੇ ਅੰਤ ਵਿਚ ਪੇਸ਼ ਕੀਤੀ ਗਈ। ਤੀਰਥ ਰਾਮ ਨੇ ਮਿਸ਼ਨ ਸਕੂਲ ੧੮੯੬ ਦੇ ਮਾਰਚ ਮਹੀਨੇ ਵਿਚ ਛਡਿਆ। ਉਥੋਂ ਟੁਰਨ ਸਮੇਂ ਸਕੂਲ ਦਾ ਸਾਰਾ ਸਟਾਫ਼ ਤੇ ਵਿਦਿ-

ਆਰਥੀ ਸਨਾਤਨ ਧਰਮ ਸਭਾ ਤੇ ਸਿਆਲਕੋਟ ਦੇ ਬਹੁਤ ਸਾਰੇ ਪਤਵੰਤੇ ਉਸ ਨੂੰ ਰੇਲਵੇ ਸਟੇਸ਼ਨ ਤੇ ਵਿਦਾ ਕਰਨ ਗਏ। ਇਸ ਤੋਂ ਮਗਰੋਂ ਜਿਤਨਾ ਸਮਾਂ ਤੀਰਥ ਰਾਮ ਲਾਹੌਰ ਰਿਹਾ, ਮਿਸ਼ਨ ਸਕੂਲ ਦਾ ਅਮਰੀਕਨ ਹੈੱਡਮਾਸਟਰ, ਜਦ ਕਦੇ ਉਹ ਲਾਹੌਰ ਆਉਂਦਾ, ਉਸ ਦੇ ਪਾਸ ਆ ਕੇ ਠਹਿਰਦਾ।

ਤੀਰਥ ਰਾਮ ਨੇ ਕਾਲਜ ਵਿਚ ਇਹ ਪਦਵੀ ਅਪਰੈਲ ੧੮੯੬ ਵਿਚ ਸੰਭਾਲੀ ਤੇ ਜਲਦੀ ਬਾਅਦ ਹੀ ਉਸ ਨੂੰ ਇਸ ਤੋਂ ਉਚੇਰੀ ਪਦਵੀ ਤੇ ਲਗਾ ਦਿਤਾ ਗਿਆ। ਉਹਨਾਂ ਦਿਨਾਂ ਵਿਚ ਲਿਖੀ ਇਕ ਚਿੱਠੀ ਤੋਂ ਪਤਾ ਲਗਦਾ ਏ ਕਿ ਉਹ ਡੀ. ਐਸ. ਸੀ. ਦੀ ਡਿਗਰੀ ਪਰਾਪਤ ਕਰਨ ਲਈ ਕੁਝ ਰੀਸਰਚ ਦਾ ਕੰਮ ਕਰਨਾ ਚਾਹੁੰਦਾ ਸੀ ਪ੍ਰੰਤੂ ਇਹ ਸੰਭਵ ਨਾ ਹੋਇਆ। ਕਾਲਜ ਵਿਚ ਪੜ੍ਹਾਈ ਕਰਾਣ ਦੇ ਕੰਮ ਨੇ ਉਸ ਦੇ ਜੀਵਨ ਵਿਚ ਇਕ ਨਵਾਂ ਮੋੜ ਲਿਆਂਦਾ। ਇਹ ਕੰਮ ਉਸ ਦੇ ਮਨ ਭਾਉਂਦਾ ਸੀ। ਪਰ ਇਸ ਦੁਨੀਆਂਦਾਰੀ ਦੇ ਕੰਮ ਨਾਲ ਉਸ ਦੀ ਆਤਮਕ ਖੋਜ ਦੀ ਰੁਚੀ ਵਿਚ ਦਿਨੋ ਦਿਨ ਵਾਧਾ ਹੁੰਦਾ ਗਿਆ ਅਸਲ ਵਿਚ ਲਾਹੌਰ ਮੁੜਨ ਮਗਰੋਂ ਉਸ ਦਾ ਝੁਕਾ ਧਰਮ ਵਲ ਵਧੇਰਾ ਹੋ ਗਿਆ ਤੇ ਉਤਨੀ ਹੀ ਦੁਨੀਆਂਦਾਰੀ ਵਿਚ ਦਿਲਚਸਪੀ ਘਟਦੀ ਗਈ। ਤੀਰਥ ਰਾਮ ਪੈਸੇ ਜੋੜਨ ਤੇ ਦੁਨਿਆਵੀ ਪਦਾਰਥਾਂ ਦੇ ਇਕੱਠੇ ਕਰਨ ਵਿਰ ਵਿਸ਼ਵਾਸ ਨਹੀਂ ਰਖਦਾ ਸੀ। ਜਿਹੜਾ ਪੈਸਾ ਉਸ ਨੂੰ ਆਪਣੀ ਤਨਖ਼ਾਹ ਜਾਂ ਹੋਰ ਕੰਮ ਕਰਨ ਤੋਂ ਮਿਲਦਾ ਉਹ ਗ਼ਰੀਬਾਂ ਨੂੰ ਦੇ ਦਿੰਦਾ ਤੇ ਇਸ ਤਰ੍ਹਾਂ ਕੁਝ ਹੀ ਦਿਨਾਂ ਵਿਚ ਉਹ ਆਪ ਵੀ ਉਨ੍ਹਾਂ ਵਰਗਾ ਨਿਰਧਨ ਤੇ ਲੋੜਵੰਦ ਬਣ ਜਾਂਦਾ। ਪੰਜਾਬ ਯੂਨੀਵਰਸਿਟੀ ਦੇ ਪਰਚੇ ਵੇਖਣ ਤੋਂ ਜਿਹੜੀ ੩੫੦ ਰੁਪਏ ਦੀ ਰਕਮ ਉਸ ਨੂੰ ਮਿਲੀ, ਉਹ ਉਸ ਕੋਲ ਬਹੁਤ ਦਿਨਾਂ ਤਕ ਨਾ ਰਹੀ। ਦੋ ਦਿਨਾਂ ਵਿਚ ਹੀ ਉਸ ਦੇ ਪਾਸ ਕੇਵਲ ਇਕ ਰੁਪਿਆ ਬਾਕੀ ਰਹਿ ਗਿਆ।

ਰੁਪਏ ਪੈਸੇ ਦੇ ਮਾਮਲੇ ਵਿਚ ਉਸ ਦਾ ਸੋਚਣ ਦਾ ਢੰਗ ਉਸ ਦੀ ੫ ਜੂਨ ੧੮੯੬ ਦੀ ਇਕ ਚਿੱਠੀ ਤੋਂ ਪਰਗਟ ਹੁੰਦਾ ਹੈ। ਉਹ ਲਿਖਦਾ ਹੈ ਕਿ ਉਸ ਨੂੰ ਆਪਣੀ ਪਤਨੀ ਲਈ ਸੋਨੇ ਦੇ ਗਹਿਣੇ ਘੜਵਾ ਕੇ ਜਾਂ ਘਰ ਲਈ ਮੇਜ਼ਾਂ ਕੁਰਸੀਆਂ ਖ਼ਰੀਦ ਕੇ ਕੋਈ ਖ਼ੁਸ਼ੀ ਨਹੀਂ ਹੁੰਦੀ। "ਘਰ ਵਿਚ ਇਕ ਰੁਖ ਦੀ ਛਾਂ ਮੇਰੇ ਲਈ ਕਾਫ਼ੀ ਹੈ। ਤਨ ਢੱਕਣ ਲਈ ਭਸਮ ਵੀ ਕਾਫ਼ੀ ਹੈ,

ਆਰਾਮ ਕਰਨ ਲਈ ਨੰਗੀ ਧਰਤੀ, ਭੇਟ ਭਰਨ ਲਈ ਕਿਸੇ ਦੀ ਦਿਤੀ ਰੋਟੀ।" ਉਸ ਨੇ ਆਪਣੇ ਗੁਰੂ ਨੂੰ ਲਿਖਿਆ ਕਿ ਜੋ ਕੁਝ ਉਸ ਨੂੰ ਕਾਲਜ ਤੋਂ ਮਿਲਦਾ ਹੈ ਉਹ ਉਸ ਲਈ ਰਾਖਵਾਂ ਰਖੇਗਾ ਤਾਂ ਜੋ ਉਹ (ਭਗਤ ਧੰਨਾ ਮੱਲ) ਉਸ ਨੂੰ ਆਪਣੀ ਮਰਜ਼ੀ ਅਨੁਸਾਰ ਖ਼ਰਚ ਕਰ ਸਕੇ। ਉਸ ਨੇ ਲਿਖਿਆ "ਮੇਰਾ ਕਰਤੱਵ ਤਾਂ ਕੇਵਲ ਮਿਹਨਤ ਕਰਨਾ ਤੇ ਆਪਣੇ ਅੰਦਰ ਪਰਮਾਤਮਾਂ ਦੇ ਨਿਵਾਸ ਲਈ ਇਕ ਛੋਟੀ ਜਿਹੀ ਪਵਿੱਤਰ ਥਾਂ ਬਨਾਣਾ ਹੈ" ਹਿਸਾਬ ਦੇ ਮਜ਼ਮੂਨ ਨਾਲ ਉਸ ਦੇ ਪਿਆਰ ਨੇ ਉਸ ਨੂੰ ਪਰੇਰਿਆ ਕਿ ਇਸ ਦੇ ਅਧਿਅਨ ਨੂੰ ਵਿਦਿਆਰਥੀਆਂ ਵਿਚ ਹੋਰ ਹਰ-ਮਨ-ਪਿਆਰਾ ਬਣਾਏ। ਕੁਝ ਸਮੇਂ ਤੋਂ ਉਹ ਇਸ ਮਜ਼ਮੂਨ ਦੀ ਮਹੱਤਤਾ ਬਾਰੇ ਲੋਕਾਂ ਨੂੰ ਵਖਿਆਨਾਂ ਰਾਹੀਂ ਦੱਸਣ ਬਾਰੇ ਸੋਚ ਰਿਹਾ ਸੀ। ਉਸ ਨੇ ਇਨ੍ਹਾਂ ਭਾਸ਼ਨਾਂ ਨੂੰ ਲਿਖਤੀ ਰੂਪ ਵਿਚ ਤਿਆਰ ਕਰਕੇ ਇਕ ਛੋਟੀ ਪੁਸਤਕ ਦੀ ਸ਼ਕਲ ਵਿਚ ਆਪਣੇ ਖ਼ਰਚ ਤੇ ਛਾਪ ਦਿਤਾ। ਇਸ ਤੇ ਤੀਰਥ ਰਾਮ ਦਾ ੧੨੫ ਰੁਪਏ ਖ਼ਰਚ ਆਇਆ। ਬਹੁਤ ਸਾਰੀਆਂ ਪੁਸਤਕਾਂ ਉਸ ਨੇ ਮੁਫ਼ਤ ਵਡ ਦਿਤੀਆਂ ਤੇ ਇਸ ਨੂੰ ਹਿਸਾਬ ਦੇ ਮਜ਼ਮੂਨ ਨਾਲ ਪਿਆਰ ਕਰਨ ਵਾਲਿਆਂ ਬੜੇ ਸੋਹਣੇ ਸ਼ਬਦਾਂ ਵਿਚ ਸਲਾਹਿਆ।

ਇਨ੍ਹਾਂ ਵਿਚੋਂ ਦੋ ਭਾਸ਼ਨ ਤੀਰਥ ਰਾਮ ਦੀਆਂ ਰਚਨਾਵਾਂ ਦੇ ਸੰਗ੍ਰਹਿ ਵਿਚ ਸ਼ਾਮਲ ਕੀਤੇ ਗਏ ਹਨ। ਪਹਿਲਾ ਲੈਕਚਰ ਉਹ ਇਸ ਤਰ੍ਹਾਂ ਅਰੰਭ ਕਰਦਾ ਹੈ, "ਤੁਸੀਂ ਗਿਆਨ ਦੀ ਪਰਾਪਤੀ ਕੇਵਲ ਆਪਣੇ ਗਿਆਨ ਵਿਚ ਵਾਧਾ ਕਰਨ ਦੇ ਮੰਤਵ ਨਾਲ ਕਰੋ।" ਤੀਰਥ ਰਾਮ ਹਿਸਾਬ ਦੀ ਤੁਲਨਾ ਸਮੁੰਦਰ ਨਾਲ ਕਰਦਾ ਹੈ ਤੇ ਫਿਰ ਯੂਨਾਨੀ ਮਿਥਿਹਾਸ ਦੇ ਉਨ੍ਹਾਂ ਦੇਵੀ ਦੇਵਤਿਆਂ ਨਾਲ ਜਿਹੜੇ ਬਾਹਰੋਂ ਬੜੇ ਬੇਡੌਲ, ਨਾਹਮਵਾਰ ਤੇ ਘਿਣਾਉਣੇ ਦਿਸਦੇ ਨੇ, ਪਰ ਉਨ੍ਹਾਂ ਦੇ ਅੰਦਰ ਅਸਲੀ ਖ਼ੂਬਸੂਰਤੀ ਹੈ। ਸੂਰਜ ਦੇ ਚਾਨਣ ਵਾਂਗ, ਜਿਹੜਾ ਸਾਧਾਰਨ ਬੁੱਧੀ ਵਾਲੇ ਪੁਰਸ਼ ਨੂੰ ਉਤੋਂ ਰੰਗਹੀਣ ਜਾਂ ਚਿੱਟਾ ਸਫ਼ੈਦ ਜਾਪਦਾ, ਪਰ ਅਸਲ ਵਿਚ ਉਸ ਦੇ ਅੰਦਰ ਸਤਰੰਗੀ ਪੀਂਘ ਦੇ ਸਾਰੇ ਰੰਗ, ਹਿਸਾਬ ਦਾ ਮਜ਼ਮੂਨ ਸਾਨੂੰ ਗਿਣਤੀਆਂ ਤੇ ਮਹਿਦੂਦ ਮਿਕਦਾਰਾਂ ਤੋਂ ਅਣਗਿਣਤ ਤੇ ਲਾ ਮਹਿਦੂਦ ਤਕ ਲੈ ਜਾਂਦਾ ਹੈ, ਇਸ ਲਈ ਕੇਵਲ ਗਿਆਨ ਦੀ (ਤੀਸਰੀ) ਅੱਖ ਦੀ ਲੋੜ ਹੈ। ਹਿਸਾਬ ਦੀਆਂ ਉਚੀਆਂ ਟੀਸੀਆਂ ਤੇ ਅਨੰਦ

ਤੇ ਨੂਰ ਦੀ ਪਾਰਵਤੀ ਨੂੰ ਭਾਲਣ ਲਈ ਮਹਾਂਦੇਵ ਦੀ ਤੀਸਰੀ ਅੱਖ ਹੀ ਲੋੜੀਂਦੀ ਹੈ।

ਦੂਸਰੇ ਵਖਿਆਨ ਵਿਚ ਇਹ ਸਮਝਾਇਆ ਗਿਆ ਹੈ ਕਿ ਇਸ ਮਜ਼ਮੂਨ ਵਿਚ ਨਿਪੁੰਨਤਾ ਕਿਵੇਂ ਪਰਾਪਤ ਕੀਤੀ ਜਾ ਸਕਦੀ ਹੈ। ਪਹਿਲੀ ਜ਼ਰੂਰੀ ਗੱਲ ਹੈ ਆਦਤਾਂ ਵਿਚ ਸੰਜਮ ਤੇ ਪ੍ਰਹੇਜ਼। ਇਸ ਦੇ ਨਾਲ ਦੂਜੀ ਜ਼ਰੂਰੀ ਗੱਲ ਹੈ ਥੋੜੀ ਤੇ ਸਾਦਾ ਖ਼ੁਰਾਕ ਖਾਣਾ ਤੇ ਨਿਯਮ ਨਾਲ ਕਸਰਤ ਕਰਨਾ। ਹਿਸਾਬ ਨੂੰ ਕਦੇ ਵੀ ਰਟਨਾ ਨਹੀਂ ਚਾਹੀਦਾ ਤੇ ਨਾ ਹੀ ਇਹ ਰਟਿਆ ਜਾ ਸਕਦਾ ਹੈ। ਆਪਣੇ ਮਨ ਵਿਚੋਂ ਚਿੰਤਾ ਤੇ ਫ਼ਿਕਰ ਕੱਢ ਕੇ ਸਾਨੂੰ ਲਗਾਤਾਰ ਇਸ ਮਜ਼ਮੂਨ ਤੇ ਮਿਹਨਤ ਕਰਨੀ ਚਾਹੀਦੀ ਹੈ। ਹਿਸਾਬ ਦੇ ਵਿਦਿਆਰਥੀ ਵਿਚ ਡੂੰਘੀ ਨਿਮਰਤਾ ਤੇ ਸਿੱਖਣ ਦੀ ਰੁਚੀ ਹੋਣੀ ਚਾਹੀਦੀ ਹੈ। ਅੰਤਮ ਪ੍ਰੰਤੂ ਸਭ ਤੋਂ ਜ਼ਰੂਰੀ ਗੱਲ ਇਹ ਹੈ ਕਿ ਜੋ ਕੁਝ ਵੀ ਅਸੀਂ ਕਰੀਏ ਉਸ ਵਿਚ ਆਪਣਾ ਲਾਭ ਤੇ ਸ਼ਾਨ ਭਾਲਣ ਦੀ ਥਾਂ ਪ੍ਰਮਾਤਮਾਂ ਦੀ ਸ਼ਾਨ ਪਰਗਟ ਕਰੀਏ।

ਤੀਰਥ ਰਾਮ ਹੁਣ ਸਹਿਜੇ ਸਹਿਜੇ ਪ੍ਰੰਤੂ ਪੱਕੇ ਪੈਰਾਂ ਨਾਲ ਪਰਮਾਤਮਾਂ ਦੀ ਪਰਾਪਤੀ ਦੇ ਰਸਤੇ ਤੇ ਵਧ ਰਿਹਾ ਸੀ। ਉਸ ਨੇ ਦੱਸਿਆ ਕਿ ਪਰਮਾਤਮਾਂ ਦੀ ਪਰਾਪਤੀ ਦੇ ਤਿੰਨ ਰਾਹ ਨੇ। ਸਰੀਰਕ ਤੌਰ ਤੇ ਚੁਸਤ ਤੇ ਤੰਦਰੁਸਤ ਲਈ ਕਰਮ ਯੋਗ ਦਾ ਰਸਤਾ ਹੈ। ਭਾਵੁਕ ਪੁਰਸ਼ਾਂ ਲਈ ਸੱਚੇ ਪਰੇਮ ਜਾਂ ਭਗਤੀ ਯੋਗ ਦਾ ਰਸਤਾ ਹੈ। ਤੇ ਡੂੰਘੇ ਵਿਚਾਰਵਾਨ ਲਈ ਸੂਝ ਸਿਆਣਪ ਜਾਂ "ਜਨਨ ਯੋਗ" ਦਾ ਮਾਰਗ ਹੈ। ਆਪਣੇ ਲਈ ਉਸ ਨੇ ਦੂਜਾ ਰਸਤਾ ਚੁਣਿਆ। ਇਹ ਸੀ ਭਗਤੀ ਮਾਰਗ ਜਿਸ ਅਨੁਸਾਰ ਉਸ ਨੇ ਗੀਤਾ ਦਾ ਲਗਾਤਾਰ ਡੂੰਘਾ ਅਧਿਅਨ ਕੀਤਾ ਤੇ ਸ੍ਰੀ ਕਿਸ਼ਨ ਮਹਾਰਾਜ ਨਾਲ ਰੋਮਾਂਚਕ ਪਿਆਰ। ਬੰਸਰੀ ਦੀ ਧੁਨ ਸੁਣਦਿਆਂ ਹੀ ਉਹ ਮਸਤੀ ਵਿਚ ਆ ਕੇ ਆਪਣੇ ਚੁਗਿਰਦੇ ਤੋਂ ਬੇਖ਼ਬਰ ਹੋ ਜਾਂਦਾ। ਸ੍ਰੀ ਕ੍ਰਿਸ਼ਨ ਮਹਾਰਾਜ ਦਾ ਨਾਂ ਸੁਣ ਕੇ ਉਹ ਵਜਦ ਵਿਚ ਆ ਜਾਂਦਾ। ਉਹ ਦਰਿਆ ਰਾਵੀ ਦੇ ਕੰਢੇ ਆਪਣੇ ਸੁਪਨਿਆਂ ਦੇ ਪਰਮਾਤਮਾਂ ਦੀ ਭਾਲ ਵਿਚ ਫਿਰਦਾ ਰਿਹਾ। ਇਕ ਵਾਰ ਉਸ ਦੇ ਇਨ੍ਹਾਂ ਭਗਤੀ ਯੋਗ ਦੇ ਮਹੀਨਿਆਂ ਵਿਚ ਉਸ ਦੇ ਇਕ ਮਿੱਤਰ ਨੇ ਤੀਰਥ ਰਾਮ ਨੂੰ ਆਕਾਸ਼ ਵਿਚ ਛਾਏ ਕਾਲੇ ਬੱਦਲਾਂ ਨੂੰ ਸ੍ਰੀ ਕ੍ਰਿਸ਼ਨ ਦੇ ਰੂਪ ਵਿਚ ਸੰਬੋਧਨ

ਕਰਦਿਆਂ ਵੇਖਿਆ। ਤੀਰਥ ਰਾਮ ਦੇ ਭਗਤੀ ਦੇ ਜਜ਼ਬੇ ਨੇ ਇਸ ਹਾਲਤ ਵਿਚ ਉਸ ਨੂੰ ਬੇਹੋਸ਼ ਕਰ ਦਿਤਾ। ਇਕ ਹੋਰ ਅਵਸਰ ਤੇ ਇਕ ਪੰਡਤ ਪਾਸੋਂ ਤੁਲਸੀਦਾਸ ਦੀ ਰਾਮਾਇਣ ਦਾ ਪਾਠ ਸੁਣਦਿਆਂ ਉਹ ਉੱਚੀ ਉੱਚੀ ਰੋਣ ਲਗ ਪਿਆ। ਤੀਰਥ ਰਾਮ ਦੀ ਇਸ ਲੰਮੇ ਵਜਦ ਤੇ ਬੇਹੋਸ਼ੀ ਦੇ ਕਾਰਨ ਉਸ ਦਿਨ ਦੀ ਕਥਾ ਬੰਦ ਕਰਨੀ ਪਈ। ਇਸ ਦੌਰ ਵਿਚ ਉਹ ਆਪਣੇ ਡੂੰਘੇ ਜਜ਼ਬੇ ਕਾਰਨ ਕਈ ਵਾਰ ਰੋ ਪੈਂਦਾ ਤੇ ਸ੍ਰੀ ਕ੍ਰਿਸ਼ਨ ਨੂੰ ਜੋਦੜੀਆਂ ਕਰਦਾ ਬੇਹੋਸ਼ ਹੋ ਜਾਂਦਾ।

ਗੀਤਾ ਦੇ ਪਿਆਰ ਸਤਿਕਾਰ ਨਾਲ ਪਰੇਰਿਆ ਉਹ ਅਗਸਤ ੧੮੯੬ ਵਿਚ ਪੱਛਮੀ ਯੂ. ਪੀ. ਦੇ ਵਿਚ ਮਥਰਾ, ਬਰਿੰਦਾਵਨ ਤੇ ਹੋਰ ਕਈ ਸਥਾਨਾਂ ਤੇ ਗਿਆ ਜਿਨ੍ਹਾਂ ਦਾ ਸੰਬੰਧ ਸ੍ਰੀ ਕ੍ਰਿਸਨ ਜੀ ਦੇ ਜੀਵਨ ਨਾਲ ਹੈ। ਉਹ ਇਨ੍ਹਾਂ ਤੀਰਥਾਂ ਤੇ ਪੰਡਤ ਦੀਨ ਦਿਆਲ ਦੇ ਨਾਲ, ਜਿਹੜੇ ਉਸ ਸਮੇਂ ਸਨਾਤਨ ਧਰਮ ਸਭਾ ਦੇ ਸਭ ਤੋਂ ਮੁਖੀ ਉਪਦੇਸ਼ਕਾਂ ਵਿਚੋਂ ਸਨ, ਗਿਆ। ਇਸ ਯਾਤਰਾ ਵਿਚ ਉਹ ਪੂਰਾ ਸਮਾਂ ਉਸ ਭਜਨ ਕੀਰਤਨ ਵਿਚ ਸ਼ਾਮਲ ਹੁੰਦਾ ਰਿਹਾ ਜਿਹੜਾ ਸ੍ਰੀ ਕ੍ਰਿਸ਼ਨ ਮਹਾਰਾਜ ਦੀ ਉਸਤਤੀ ਵਿਚ ਹੁੰਦਾ ਸੀ। ਇਕ ਵਾਰ ਉਸ ਨੇ ਇਹ ਖੁਲ੍ਹਾ ਐਲਾਨ ਕੀਤਾ ਕਿ ਉਸ ਨੂੰ ਇਸ਼ਨਾਨ ਕਰਦਿਆਂ ਭਗਵਾਨ ਕ੍ਰਿਸ਼ਨ ਦੇ ਸਾਖਯਾਤ ਦਰਸ਼ਨ ਹੋਏ ਨੇ। ਲਾਹੌਰ ਵਾਪਸ ਮੁੜਨ ਤੇ ਉਸ ਨੇ ਭਗਤੀ ਯੋਗ ਤੇ ਭਾਸ਼ਨ ਦੇਣੇ ਆਰੰਭ ਕਰ ਦਿਤੇ। ਉਸ ਦੇ ਬੋਲਣ ਦੇ ਢੰਗ ਵਿਚ ਇਤਨੀ ਰਵਾਨੀ ਤੇ ਸੁਹਿਰਦਤਾ ਸੀ ਕਿ ਸੁਣਨ ਵਾਲੇ ਉਸ ਦੇ ਬਚਨਾਂ ਦੀ ਮਿਠਾਸ ਤੇ ਅਸਰ ਨਾਲ ਵਜਦ ਵਿਚ ਆ ਜਾਂਦੇ। ਅੰਮ੍ਰਿਤਸਰ ਵਿਚ ਤੀਰਥ ਰਾਮ ਦੇ ਇਹ ਭਾਸ਼ਨ ਇਕ ਪੁਰਸ਼ ਜਿਸ ਦਾ ਨਾਂ ਆਰ. ਐਸ. ਨਾਰਾਇਨ ਸੀ, ਨੂੰ ਸੁਣਨ ਦਾ ਮੌਕਾ ਮਿਲਿਆ। ਇਹ ਪੁਰਸ਼ ਜਿਹੜਾ ਆਰੀਆ ਸਮਾਜ ਦਾ ਪੈਰੋਕਾਰ ਸੀ ਉਸ ਦੇ ਬਚਨਾਂ ਤੋਂ ਇਤਨਾ ਪ੍ਰਭਾਵਿਤ ਹੋਇਆ, ਕਿ ਉਹ ਨਾ ਕੇਵਲ ਤੀਰਥ ਰਾਮ ਦਾ ਅਨੁਆਈ ਹੋ ਗਿਆ ਸਗੋਂ ਉਸ ਦਾ ਸਭ ਤੋਂ ਮੁਖੀ ਚੇਲਾ ਬਣ ਗਿਆ। ਇਸ ਦਾ ਨਾਮ ਬਾਅਦ ਵਿਚ ਨਾਰਾਇਨ ਸਵਾਮੀ ਮਸ਼ਹੂਰ ਹੋਇਆ। ਇਸੇ ਨੇ ਸਭ ਤੋਂ ਪਹਿਲੋਂ ਤੀਰਥ ਰਾਮ ਦੀ ਜੀਵਨ ਕਥਾ ਲਿਖੀ।

ਕੁਦਰਤ ਨੇ ਜਾਂ ਬਿਧ ਨੇ ਤੀਰਥ ਰਾਮ ਦੀ ਪਰਮਾਰਥਕ ਖੋਜ ਤੇ ਲਾਲਸਾ

ਨੂੰ ਇਕ ਨਵਾਂ ਮੋੜ ਦਿਤਾ। ਜੇਕਰ ਇਸ ਤਰ੍ਹਾਂ ਭਗਤੀ ਦੀ ਰੁਚੀ ਤੀਰਥ ਰਾਮ ਵਿਚ ਜਾਰੀ ਰਹਿੰਦੀ ਤਾਂ ਹੋ ਸਕਦਾ ਹੈ ਕਿ ਤੀਰਥ ਰਾਮ ਆਪਣਾ ਦਿਮਾਗ਼ੀ ਸੰਤੁਲਨ ਗਵਾ ਬੈਠਦਾ। ਇਸ ਕਠਨ ਮੌਕੇ ਤੇ ਦਵਾਰਕਾ ਮੱਲ ਦੇ ਜਗਤ ਗੁਰੂ ਸ਼ੰਕਰਾਚਾਰੀਆ ਸ੍ਰੀ ਮਾਧਵ ਤੀਰਥ ਲਾਹੌਰ ਆਏ। ਤੀਰਥ ਰਾਮ ਨੂੰ ਸਨਾਤਨ ਧਰਮ ਸਭਾ ਦੇ ਸਕੱਤਰ ਦੇ ਤੌਰ ਤੇ ਉਨ੍ਹਾਂ ਦੇ ਬਹੁਤ ਨਿਕਟ ਹੋਣ ਦਾ ਅਵਸਰ ਮਿਲਿਆ। ਧਾਰਮਕ ਜਲਸਿਆਂ ਵਿਚ ਭਾਸ਼ਨ ਦੇਣ ਤੋਂ ਇਲਾਵਾ ਸ੍ਰੀ ਸ਼ੰਕਕਰਾਚਾਰੀਆ ਨੇ ਤੀਰਥ ਰਾਮ ਨੂੰ ਅਦਵੈਤ ਅਥਵਾ ਇਕਵਾਦ ਦੇ ਅਸੂਲ ਬੜੀ ਮਿਹਨਤ ਨਾਲ ਸਮਝਾਏ। ਇਸ ਦਾ ਨਤੀਜਾ ਇਹ ਹੋਇਆ ਕਿ ਤੀਰਥ ਰਾਮ ਦੀ ਸ੍ਰੀ ਕ੍ਰਿਸ਼ਨ ਜੀ ਦੇ ਦਰਸ਼ਨਾਂ ਦੀ ਤਾਂਘ ਉਸ ਵਿਚ ਸਵੈ-ਪਰਾਪਤੀ ਦਾ ਰੂਪ ਧਾਰ ਗਈ। ਉਸ ਨੇ ਇਕਾਂਤ ਵਿਚ ਬੈਠ ਕੇ ਅੰਤਰ ਧਿਆਨ ਹੋਣ ਵਲ ਵਧੇਰਾ ਸਮਾਂ ਲਾਉਣਾ ਸ਼ੁਰੂ ਕਰ ਦਿਤਾ ਤੇ ਮਥਰਾ ਤੇ ਬਰਿੰਦਾਵਨ ਜਾਣ ਦੀ ਥਾਂ ਉਤਰ ਖੰਡ ਦੀ ਯਾਤਰਾ ਨੂੰ ਪਹਿਲ ਦੇਣੀ ਆਰੰਭ ਦਿਤੀ। ਅੰਗਰੇਜੀ ਭਾਸ਼ਾ ਵਿਚ ਲਿਖੀਆਂ ਵੇਦਾਂਤ ਬਾਰੇ ਪੁਸਤਕਾਂ ਉਸ ਦੇ ਅਧਿਅਨ ਦਾ ਖ਼ਾਸ ਵਿਸ਼ਾ ਬਣ ਗਈਆਂ। ਅਮ੍ਰੀਕਨ ਲਿਖਾਰੀਆਂ ਵਿਚੋਂ ਉਸ ਨੂੰ ਐਮਰਸਨ, ਥੋਰਿਉ ਅਤੇ ਵਾਲਟ ਵਿਟਮੈਨ ਦੀਆ ਕਿਰਤਾਂ ਪੜ੍ਹਨ ਦਾ ਖ਼ਾਸ ਸ਼ੌਕ ਹੋ ਗਿਆ। ਇਹ ਸਾਰੇ ਲਿਖਾਰੀ ਭਾਰਤੀ ਧਾਰਮਕ ਵਿਚਾਰਧਾਰਾ ਤੋਂ ਡੂੰਘੇ ਪਰਭਾਵਿਤ ਹੋਏ ਸਨ। ਤੀਰਥ ਰਾਮ ਹੁਣ "ਅਦਵੈਤ ਵੇਦਾਂਤ" ਦੇ ਅਧਿਅਨ ਤੇ ਅਮਲ ਵਲ ਇਕ ਮਨ ਹੋ ਕੇ ਲਗ ਗਿਆ। ਆਪਣੇ ਕਾਲਜ ਦੇ ਕੰਮ ਤੋਂ ਇਲਾਵਾ ਉਸ ਨੇ ਆਪਣਾ ਬਹੁਤ ਸਾਰਾ ਸਮਾਂ ਭਜਨ ਬੰਦਗੀ ਤੇ ਅੰਤਰ ਧਿਆਨ ਹੋਣ ਵਿਚ ਲਾਉਣਾ ਸ਼ੁਰੂ ਕਰ ਦਿਤਾ। ਇਸ਼ ਤੋਂ ਬਾਅਦ ਉਸ ਦਾ ਪ੍ਰਸਤਾਵ ਇਹ ਸੀ, "ਜੇਕਰ ਸੰਸਾਰ ਵਿਚ ਸੱਚਾਈ ਹੈ ਤਾਂ ਉਹ ਕੇਵਲ ਵੇਦਾਂਤ ਵਿਚ ਹੈ।" ਜੇਕਰ ਉਸ ਨੂੰ ਕੋਈ ਪੁੱਛਦਾ ਕਿ ਹੁਣ ਘੜੀ ਤੇ ਕੀ ਵਕਤ ਹੈ ਤਾਂ ਉਸ ਦਾ ਜਵਾਬ ਹਰ ਸਮੇਂ ਭਾਵੇਂ ਉਹ ਸਵੇਰ, ਦੁਪਹਿਰ ਜਾਂ ਰਾਤ ਦਾ ਵੇਲਾ ਹੋਵੇ, ਇਹ ਹੀ ਹੁੰਦਾ ਸੀ, "ਰਾਮ ਦੀ ਘੜੀ ਤੇ ਸਦਾ ਇਕ ਦਾ ਵਕਤ ਹੁੰਦਾ ਹੈ।"

ਜਿਉਂ ਜਿਉਂ ਸਮਾਂ ਗੁਜ਼ਰਦਾ ਗਿਆ ਤੀਰਥ ਰਾਮ ਵੇਦਾਂਤ ਮਤ ਵਿਚ ਵਧੇਰੇ ਲੀਨ ਹੋ ਗਿਆ। ਉਸ ਨੇ ਕਿਹਾ, "ਮੈਂ ਹੁਣ ਭੈ ਤੋਂ ਰਹਿਤ ਹੋ ਗਿਆ

ਹਾਂ" ਉਸ ਨੇ ਇਹ ਅਵਸਥਾ ਕਿਸ ਤਰ੍ਹਾਂ ਪਰਾਪਤ ਕੀਤੀ ? ਇਸ ਬਾਰੇ ਉਹ ਹਰ ਕਿਸੇ ਨੂੰ ਇਹੀ ਉਪਦੇਸ਼ ਦਿੰਦਾ ਸੀ, "ਤੁਸੀਂ ਮਾਇਆ ਤੇ ਸੰਸਾਰ ਨੂੰ ਤਿਆਗ ਦਿਓ ਤੇ ਉਹ ਤੁਹਾਡੇ ਦਾਸ ਹੋ ਜਾਣਗੇ।" ਉਹ ਹੁਣ ਬੜੀ ਤੇਜ਼ੀ ਨਾਲ ਤਿਆਗ ਦੇ ਰਸਤੇ ਤੇ ਅੱਗੇ ਵਧ ਰਿਹਾ ਸੀ ਤੇ ਉਸ ਦੇ ਮਿੱਤਰਾਂ ਤੇ ਸੰਬੰਧੀਆਂ ਨੂੰ ਇਹ ਪਰਤੀਤ ਹੋਣ ਲਗ ਪਿਆ ਕਿ ਤੀਰਥ ਰਾਮ ਹੁਣ ਉਨ੍ਹਾਂ ਦੇ ਹੱਥੋਂ ਨਿਕਲਦਾ ਜਾ ਰਿਹਾ ਹੈ। ਉਸ ਦੇ ਪਿਤਾ ਦਾ ਇਸ ਸੰਬੰਧੀ ਤੌਖ਼ਲਾ ਹੋਰ ਵੀ ਪੱਕਾ ਹੋ ਗਿਆ ਜਦ ਉਸ ਨੂੰ ਤੀਰਥ ਰਾਮ ਦੀ ੨੫ ਅਕਤੂਬਰ ਨੂੰ ਲਿਖੀ ਇਹ ਚਿੱਠੀ ਮਿਲੀ।

"ਤੁਹਾਡੇ ਪੁੱਤਰ ਦਾ ਪੰਜ ਭੂਤਕ ਸਰੀਰ ਹੁਣ ਵਿਕ ਚੁਕਿਆ ਹੈ। ਇਹ ਹੁਣ ਰੱਬ ਪਾਸ ਵੇਚ ਦਿਤਾ ਹੈ। ਇਹ ਹੁਣ ਉਸ ਦਾ ਆਪਣਾ ਸਰੀਰ ਨਹੀਂ। ਅਜ ਦਿਵਾਲੀ ਦਾ ਦਿਨ ਹੈ। ਮੈਂ ਜੂਏ ਵਿਚ ਆਪਣਾ ਸਰੀਰ ਹਾਰ ਕੇ ਪ੍ਰਮਾਤਮਾਂ ਸਰਬ ਸ਼ਕਤੀਮਾਨ ਨੂੰ ਜਿੱਤ ਲਿਆ ਹੈ। ਇਸ ਪਰਾਪਤੀ ਤੇ ਮੈਂ ਤੁਹਾਨੂੰ ਵਧਾਈ ਦਿੰਦਾ ਹਾਂ। ਹੁਣ ਜੇਕਰ ਤੁਹਾਨੂੰ ਕਿਸੇ ਪਦਾਰਥ ਦੀ ਲੋੜ ਹੋਵੇ ਤਾਂ ਮੇਰੇ ਮਾਲਕ ਨੂੰ ਕਹੋ, ਉਹ ਤੁਹਾਨੂੰ ਸਾਰੀਆਂ ਵਸਤਾਂ ਦੇਵੇਗਾ। ਜਾਂ ਮੈਨੂੰ ਭੇਜਣ ਲਈ ਹੁਕਮ ਕਰੇਗਾ। ਪਿਛਲੇ ੧੯ ਜਾਂ ੨੦ ਦਿਨਾਂ ਤੋਂ ਪ੍ਰਮਾਤਮਾਂ ਆਪ ਮੇਰੇ ਵਿਚ ਵਸ ਗਿਆ ਹੈ ਤੇ ਉਸ ਨੇ ਮੇਰੇ ਸਾਰੇ ਕੰਮ ਧੰਦੇ ਤੇ ਲੈਣ ਦੇਣ ਦੇ ਮਾਮਲੇ ਆਪਣੇ ਜ਼ਿੰਮੇ ਲੈ ਲਏ ਨੇ। ਉਹ ਤੁਹਾਡੇ ਕੰਮ ਵੀ ਕਿਉਂ ਨਹੀਂ ਕਰੇਗਾ।"

ਇਹ ਚਿੱਠੀ ਪੰਡਤ ਹੀਰਾ ਨੰਦ ਵਾਸਤੇ ਇਕ ਵੱਡਾ ਸਦਮਾ ਸੀ। ਉਸ ਨੇ ਇਹ ਚਿੱਠੀ ਭਗਤ ਧੰਨਾ ਮੱਲ ਨੂੰ ਘਲ ਦਿਤੀ ਤੇ ਨਾਲ ਲਿਖਿਆ ਕਿ ਇਹ ਸਾਰਾ ਭਗਤ ਜੀ ਦੀ ਸੰਗਤ ਦਾ ਅਸਰ ਹੈ। "ਮੈਂ ਤਾਂ ਤੁਹਾਨੂੰ ਬੜਾ ਸਿਆਣਾ ਪੁਰਸ਼ ਸਮਝ ਕੇ ਤੀਰਥ ਰਾਮ ਨੂੰ ਤੁਹਾਡੇ ਸਪੁਰਦ ਕੀਤਾ ਸੀ।" ਪ੍ਰੰਤੂ ਭਗਤ ਤਾਂ ਆਪ ਵੀ ਇਸੇ ਤਰ੍ਹਾਂ ਸੋਚਦਾ ਸੀ ਕਿਉਂਕਿ ਉਹ ਆਪ ਵੀ ਤਾਂ ਆਪਣੇ ਜੀਵਨ ਨਿਰਬਾਹ ਲਈ ਉਸ ਤੇ ਬਹੁਤਾ ਨਿਰਭਰ ਸੀ।

ਨਵੰਬਰ ੧੮੯੭ ਵਿਚ ਸਵਾਮੀ ਵਿਵੇਕਾ ਨੰਦ ਜਦ ਲਾਹੌਰ ਆਏ ਤਾਂ ਤੀਰਥ ਰਾਮ ਨੂੰ ਉਨ੍ਹਾਂ ਦੇ ਸਵਾਗਤ ਦੇ ਸਾਰੇ ਪ੍ਰਬੰਧ ਸੌਂਪੇ ਗਏ ਜਿਸ ਤਰ੍ਹਾਂ ਸ੍ਰੀ ਸ਼ੰਕਰਾਚਾਰੀਆ ਦੇ ਆਉਣ ਸਮੇਂ ਉਸ ਨੂੰ ਸੌਂਪੇ ਗਏ ਸੀ। ਸਵਾਮੀ

ਵਿਵੇਕਾ ਨੰਦ ਦੀ ਸਾਰੀ ਪਾਰਟੀ ਉਨ੍ਹਾਂ ਦੇ ਅਮ੍ਰੀਕਨ ਚੇਲਿਆਂ ਸਮੇਤ ਰਾਜਾ ਧਿਆਨ ਸਿੰਘ ਦੀ ਹਵੇਲੀ ਵਿਚ ਉਤਰੀ ਤੇ ਉਥੇ ਹੀ ਨਿਵਾਸ ਕੀਤਾ। ਭਾਵੇਂ ਇਸ ਹਵੇਲੀ ਦਾ ਵਿਹੜਾ ਬੜਾ ਵਿਸ਼ਾਲ ਸੀ, ਪਰ ਸਵਾਮੀ ਵਿਵੇਕਾ ਨੰਦ ਦੇ ਭਾਸ਼ਨ ਸੁਣਨ ਵਾਸਤੇ ਆਉਣ ਵਾਲੇ ਸਰੋਤਿਆਂ ਲਈ ਉਹ ਬਹੁਤ ਸੌੜਾ ਸਾਬਤ ਹੋਇਆ। ਇਸ ਲਈ ਉਨ੍ਹਾਂ ਦੇ ਅੰਤਲੇ ਭਾਸ਼ਨ ਲਈ ਲਾਹੌਰ ਸਹਿਰ ਵਿਚ ਆਏ ਹੋਏ ਇਕ ਸਰਕਸ ਦੇ ਵਿਸ਼ਾਲ ਪੰਡਾਲ ਵਿਚ ਪ੍ਰਬੰਧ ਕਰਨਾ ਪਿਆ। ਤੀਰਥ ਰਾਮ ਨੇ ਸਵਾਮੀ ਵਿਵੇਕਾ ਨੰਦ ਦੀ ਸਾਰੀ ਪਾਰਟੀ ਨੂੰ ਇਕ ਸ਼ਾਮ ਦਾ ਭੋਜਨ ਦਿਤਾ। ਸਵਾਮੀ ਵਿਵੇਕਾ ਨੰਦ, ਤੀਰਥ ਰਾਮ ਦੀ ਲਾਇਬਰੇਰੀ ਵਿਚੋਂ ਜਾਂਦੀ ਵਾਰ ਇਕ ਪੁਸਤਕ ਲੈ ਗਏ। ਸਵਾਮੀ ਵਿਵੇਕਾ ਨੰਦ ਦੇ ਭਾਸ਼ਨ ਤੀਰਥ ਰਾਮ ਲਈ ਵੀ ਉਤਨੇ ਹੀ ਪਰੇਰਕ ਤੇ ਅਸਰ ਭਰਪੂਰ ਸਨ ਜਿਤਨੇ ਉਹ ਬਾਕੀ ਹੋਰ ਸਰੋਤਿਆਂ ਦੀ ਬਹੁ-ਗਿਣਤੀ ਲਈ ਸਨ। ਤੀਰਥ ਰਾਮ ਖ਼ਾਸ ਤੌਰ ਤੇ ਸਵਾਮੀ ਵਿਵੇਕਾ ਨੰਦ ਦੇ ਵੇਦਾਂਤ ਬਾਰੇ ਵਖਿਆਨ ਨਾਲ ਪ੍ਰਭਾਵਤ ਹੋਇਆ ਤੇ ਉਸ ਨੇ ਸਵਾਮੀ ਵਿਵੇਕਾ ਨੰਦ ਵਾਂਗ ਵੇਦਾਂਤ ਦਾ ਲੋਕਾਂ ਵਿਚ ਪਰਚਾਰ ਕਰਨ ਲਈ ਬੈਰਾਗੀ ਸਾਧੂ ਬਣ ਜਾਣ ਦਾ ਨਿਸਚਾ ਕਰ ਲਿਆ ਜਾਪਦਾ ਹੈ। ਉਸ ਨੂੰ ਸਵਾਮੀ ਵਿਵੇਕਾ ਨੰਦ ਦੀ ਸ਼ਖ਼ਸੀਅਤ ਵਿਚ ਅਦਵੈਤ ਵੇਦਾਂਤ ਦੀ ਬੜੀ ਵਿਸਥਾਰ ਪੂਰਬਕ ਤੇ ਅਮਲੀ ਜੀਵਨ ਰਾਹੀਂ ਚਰਚਾ ਕਰਨ ਵਾਲਾ ਇਕ ਮਹਾਨ ਵਿਦਵਾਨ ਲਭ ਪਿਆ ਸੀ। ਤੀਰਥ ਰਾਮ ਆਪ ਵੀ ਇਸੇ ਵੇਦਾਂਤ ਨੂੰ ਆਪਣੇ ਨਿੱਜੀ ਜੀਵਨ ਵਿਚ ਢਾਲ ਰਿਹਾ ਸੀ। ਇਨ੍ਹਾਂ ਦੋਵਾਂ ਸਵਾਮੀਆਂ ਦਾ ਮੁਕਾਬਲਾ ਕਰਦਿਆਂ ਹੋਇਆਂ ਪੂਰਨ ਸਿੰਘ ਸਵਾਮੀ ਵਿਵੇਕਾ ਨੰਦ ਦੀ ਅਸਰ ਭਰਪੂਰ ਕਥਨੀ, ਵਿਦਵਤਾ, ਹਾਸ ਰਸ ਵਾਲੀ ਤਬੀਅਤ ਤੇ ਡਾਢੀ ਪਿਆਰ ਉਪਜਾਊ ਤੇ ਆਕਰਸ਼ਕ ਸ਼ਖ਼ਸੀਅਤ ਦੀ ਸੋਭਾ ਕਰਦਾ ਹੈ। ਇਸ ਦੇ ਮੁਕਾਬਲੇ ਤੇ ਤੀਰਥ ਰਾਮ ਦੇ ਵਡੇ ਗੁਣ ਸਨ ਉਸ ਦੀ ਅੰਦਰੋਂ ਉਪਜੀ ਮਿਠਾਸ ਤੇ ਖੇੜਾ, ਉਸ ਦਾ ਸ਼ਰਮਾਕਲ ਮੁਖੜੇ ਤੇ ਭਗਤੀ ਦਾ ਨੂਰ ਤੇ ਇਨ੍ਹਾਂ ਸਾਰੇ ਗੁਣਾਂ ਦਾ ਮਿਲਵਾਂ ਪਰਭਾਵ ਜਿਸ ਕਾਰਨ ਉਹ ਲਗਾਤਾਰ ਇਕ ਰੱਬੀ ਮਸਤੀ ਵਿਚ ਰਹਿੰਦਾ ਸੀ। ਆਤਮ ਪ੍ਰਾਪਤੀ ਦੇ ਸਾਧਨਾਂ ਵਿਚ ਤੀਰਥ ਰਾਮ ਦੇ ਵਧਦੇ ਰੁਝੇਵੇਂ ਦਾ ਇਕ ਇਹ ਨਤੀਜਾ ਹੋਇਆ ਕਿ ਉਹ ਧੰਨਾ ਮੱਲ ਨੂੰ ਚਿੱਠੀ ਬੜੀ ਦੇਰ ਬਾਅਦ

ਲਿਖਣ ਲਗ ਪਿਆ। ਜਦੋਂ ਭਗਤ ਧੰਨਾ ਮੱਲ ਨੇ ਦੇਰ ਬਾਅਦ ਚਿੱਠੀ ਮਿਲਣ ਦੀ ਸ਼ਕਾਇਤ ਕੀਤੀ ਤਾਂ ਤੀਰਥ ਰਾਮ ਨੇ ਆਪਣਾ ਕਸੂਰ ਮੰਨਦਿਆਂ ਉਸ ਨੂੰ ਲਿਖਿਆ, "ਜਦ ਤੁਸੀਂ ਮੇਰਾ ਅੰਗ ਬਣ ਚੁਕੇ ਹੋ ਤੇ ਸਾਡੀ ਜੋਤ ਇਕ ਹੋ ਗਈ ਹੈ ਤਾਂ ਚਿੱਠੀ ਕਿਸ ਨੂੰ ਲਿਖਾਂ ? ਤੀਰਥ ਰਾਮ ਤਾਂ ਸਭ ਦਾ ਅੰਗ ਬਣ ਗਿਆ ਹੈ ਜਿਵੇਂ ਉਹ ਪਰਮਾਤਮਾਂ ਦਾ ਅੰਗ ਹੈ। ਮੈਂ ਤਾਂ ਆਪ ਕੁਝ ਵੀ ਨਹੀਂ ਕਰਦਾ। ਫਿਰ ਵੀ ਠੀਕ ਸਮਾਂ ਆਉਣ ਤੇ ਹਰ ਇਕ ਚੀਜ਼ ਆਪ ਹੀ ਹੋ ਜਾਂਦੀ ਹੈ। ਜੇਕਰ ਬਾਦਸ਼ਾਹ ਦੇ ਸਾਰੇ ਕੰਮ ਉਸ ਦੀ ਆਪਣੀ ਕੋਸ਼ਿਸ਼ ਬਿਨਾਂ ਹੋ ਰਹੇ ਹੋਣ ਤਾਂ ਉਸ ਨੂੰ ਆਪਣੇ ਹੱਥਾਂ ਨਾਲ ਮਿਹਨਤ ਕਰਨ ਦੀ ਕੀ ਲੋੜ ਹੈ ? ਮੈਨੂੰ ਬੁਖ਼ਾਰ ਹੋ ਗਿਆ ਸੀ, ਪਰ ਹੁਣ ਤਾਂ ਮੈਨੂੰ ਬੁਖ਼ਾਰ ਵਿਚ ਵੀ ਆਨੰਦ ਆਉਂਦਾ ਹੈ।"

ਫ਼ਰਵਰੀ ੧੮੯੮ ਵਿਚ ਤੀਰਥ ਰਾਮ ਨੇ "ਅਦਵੈਤ ਅੰਮ੍ਰਿਤ ਵਰਸ਼ਨੀ ਸਭਾ" ਕਾਇਮ ਕੀਤੀ ਜਿਸ ਦਾ ਮੰਤਵ ਵੇਦਾਂਤ ਦਾ ਪਰਚਾਰ ਕਰਨਾ ਸੀ। ਇਸ ਸਭਾ ਵਿਚ ਬਹੁਤੇ ਸਾਧੂ ਹੀ ਹਨ। ਇਸ ਦਾ ਸਮਾਗਮ ਹਰ ਵੀਰਵਾਰ ਤੀਰਥ ਰਾਮ ਦੇ ਘਰ ਹੀ ਹੁੰਦਾ ਤੇ ਵਿਚਾਰ ਦਾ ਵਿਸ਼ਾ ਕੇਵਲ ਵੇਦਾਂਤ ਹੀ ਹੁੰਦਾ। ਕੁਝ ਮਹੀਨਿਆਂ ਮਗਰੋਂ ਤੀਰਥ ਰਾਮ ਨੇ ਇਸ ਸਭਾ ਦੀਆਂ ਬੈਠਕਾਂ ਵਿਚ ਆਪ ਬੋਲਣਾ ਬੰਦ ਕਰ ਦਿਤਾ ਤੇ ਕੇਵਲ ਆਪਣੀ ਮੌਜੂਦਗੀ ਨਾਲ ਹੀ ਇਨ੍ਹਾਂ ਦੀ ਅਗਵਾਈ ਕਰਦਾ। ਇਸ ਵਕਤ ਤਕ ਉਸ ਨੇ ਇਕਾਗਰਤਾ ਦੀ ਇਤਨੀ ਸ਼ਕਤੀ ਪਰਾਪਤ ਕਰ ਲਈ ਸੀ ਕਿ ਕੋਈ ਬਾਹਰਲੀ ਚੀਜ਼ ਉਸ ਦੀ ਬਿਰਤੀ ਨੂੰ ਉਖੇੜ ਨਹੀਂ ਸਕਦੀ ਸੀ। ਇਕ ਚਿੱਠੀ ਵਿਚ ਉਸ ਨੇ ਧੰਨਾ ਮੱਲ ਨੂੰ ਲਿਖਿਆ ਕਿ ਭਾਵੇਂ ਉਸ ਦੇ ਘਰ ਦੇ ਬਾਹਰ ਹੋਲੀ ਮਨਾਉਣ ਵਾਲਿਆਂ ਦਾ ਬੜਾ ਰੌਲਾ ਗੌਲਾ ਰਹਿੰਦਾ ਸੀ ਫਿਰ ਵੀ ਉਸ ਦੀ ਮਨ ਦੀ ਇਕਾਗਰਤਾ ਵਿਚ ਕੋਈ ਫ਼ਰਕ ਨਹੀਂ ਆਉਂਦਾ ਸੀ। ਸਵੈ-ਕਾਬੂ ਤੇ ਇਕ ਮਨ ਇਕ ਚਿੱਤ ਹੋਣ ਦੀ ਇਹ ਸ਼ਕਤੀ ਉਸ ਨੂੰ ਆਪਣਾ ਕਾਲਜ ਦਾ ਕੰਮ ਤੇ ਅਧਿਆਤਮਕ ਖੋਜ ਬੜੀ ਬਾਕਾਇਦਗੀ ਨਾਲ ਕਰਨ ਵਿਚ ਸਹਾਈ ਹੁੰਦੀ ਸੀ। ਇਸ ਸਾਲ ਉਸ ਦੀਆਂ ਕਲਾਸਾਂ ਦਾ ਨਤੀਜਾ ਬਹੁਤ ਚੰਗਾ ਰਿਹਾ। ਉਸ ਦੇ ਕਾਲਜ ਵਿਚੋਂ ਨਾ ਕੇਵਲ ਸਭ ਤੋਂ ਵਧੀਕ ਵਿਦਿਆਰਥੀ ਪਾਸ ਹੀ ਹੋਏ ਸਗੋਂ ਯੂਨੀਵਰਸਿਟੀ ਵਿਚੋਂ ਪਹਿਲੀ ਤੇ ਤੀਸਰੀ ਪੋਜ਼ੀਸ਼ਨ ਵੀ ਪਰਾਪਤ ਕੀਤੀ।

੧੮੯੮ ਦੀ ਵਿਸਾਖੀ ਤੇ ਤੀਰਥ ਰਾਮ ਜ਼ਿਲ੍ਹਾ ਜਿਹਲਮ ਦੀ ਤਸੀਲ ਚੱਕਵਾਲ ਵਿਚ ਕਟਾਸ ਰਾਜ ਦੀ ਯਾਤਰਾ ਤੇ ਗਿਆ। ਖ਼ਿਆਲ ਕੀਤਾ ਜਾਂਦਾ ਹੈ ਕਿ ਇਸੇ ਥਾਂ ਤੇ ਯਕਸ਼ ਨੇ ਪਾਂਡਵਾਂ ਦੇ ਬਨਬਾਸ ਸਮੇਂ ਯੁਧਿਸ਼ਟਰ ਤੋਂ ਕੁਝ ਸਵਾਲ ਪੁਛੇ ਸਨ। ਇਸ ਯਾਤਰਾ ਨੇ ਤੀਰਥ ਰਾਮ ਨੂੰ ਨਿਰਾਸ ਕੀਤਾ। ਉਥੋਂ ਵਾਪਸੀ ਤੇ ਉਸ ਨੇ ਇਕ ਚਿੱਠੀ ਵਿਚ ਲਿਖਿਆ ਕਿ ਅਸਲੀ ਖ਼ੁਸ਼ੀ ਕੇਵਲ ਇਕਾਂਤ ਵਿਚ ਹੀਂ ਪਰਾਪਤ ਹੋ ਸਕਦੀ ਹੈ। ਇਕ ਹੋਰ ਗੱਲ ਜਿਹੜੀ ਤੀਰਥ ਰਾਮ ਨੇ ਕਹੀ ਉਹ ਇਹ ਸੀ ਕਿ ਭਾਵੇਂ ਇਹ ਤੀਰਥ ਸਥਾਨ ਵੇਖਣ ਨੂੰ ਤਾਂ ਬਹੁਤ ਨੇੜੇ ਜਾਪਦਾ ਸੀ, ਪਰ ਅਸਲ ਵਿਚ ਸਾਡੀ ਪਹੁੰਚ ਤੋਂ ਬਹੁਤ ਦੂਰ ਸੀ। ਸ਼ਾਇਦ ਉਸ ਦੇ ਕਥਨ ਦਾ ਭਾਵ ਇਹ ਸੀ ਕਿ ਭਾਵੇਂ ਆਤਮਕ ਉੱਨਤੀ ਦਾ ਰਸਤਾ ਵੇਖਣ ਨੂੰ ਤਾਂ ਬੜਾ ਸੌਖਾ ਜਾਪਦਾ ਏ, ਪਰ ਅਸਲ ਵਿਚ ਇਹ ਬੜਾ ਔਖਾ ਤੇ ਬਿਖੜਾ ਹੈ।

ਉਸ ਸਾਲ ਗਰਮੀ ਦੀਆਂ ਛੁੱਟੀਆਂ ਵਿਚ ਤੀਰਥ ਰਾਮ ਹਰਦਵਾਰ ਰਿਸ਼ੀਕੇਸ਼ ਤੇ ਉਸ ਇਲਾਕੇ ਦੇ ਹੋਰ ਤੀਰਥਾਂ ਦੇ ਦਰਸ਼ਨਾਂ ਲਈ ਗਿਆ। ਪਰ ਤੀਰਥਾਂ ਦੇ ਕੇਵਲ ਦਰਸ਼ਨਾਂ ਨਾਲ ਉਸ ਦਾ ਮਨ ਹੁਣ ਸ਼ਾਂਤ ਨਹੀਂ ਹੁੰਦਾ ਸੀ। ਦਰਿਆ ਗੰਗਾ ਵਿਚ ਇਸ਼ਨਾਨ ਕਰਨ ਨਾਲ ਉਸ ਨੂੰ ਇਕ ਖ਼ਾਸ ਕਿਸਮ ਦੀ ਸ਼ਾਂਤੀ ਮਿਲਦੀ। ਜਦੋਂ ਉਹ ਗੰਗਾ ਨਦੀ ਦੇ ਪਾਣੀ ਵਿਚ ਟੁਭੀ ਮਾਰਦਾ ਤਾਂ ਫਿਰ ਉਹ ਆਨੰਦ ਵਿਚ ਸਭ ਕੁਝ ਭੁਲ ਜਾਂਦਾ। ਰਿਸ਼ੀਕੇਸ਼ ਵਿਚ ਉਸ ਨੇ ਆਪਣਾ ਸਾਰਾ ਪੈਸਾ ਟਕਾ ਸਾਧੂਆਂ ਵਿਚ ਵੰਡ ਦਿਤਾ ਤੇ ਆਪਣੇ ਕੋਲ ਇਕ ਕੌਡੀ ਵੀ ਨਾ ਰਖੀ। ਫਿਰ ਉਹ ਰਿਸ਼ੀਕੇਸ਼ ਤੋਂ ਛੇ ਮੀਲ ਦੂਰ ਤਪੋਵਣ ਵਲ ਚਲਾ ਗਿਆ। ਉਸ ਸਮੇਂ ਨਾ ਤਾਂ ਉਸ ਪਾਸ ਕੋਈ ਪੈਸਾ ਸੀ ਤੇ ਨਾ ਤਨ ਤੇ ਕੋਈ ਕਪੜਾ। ਉਥੇ ਉਸ ਨੇ ਇਹ ਪ੍ਰਣ ਕੀਤਾ ਕਿ ਜਾਂ ਤਾਂ ਉਹ "ਆਤਮਾਂ" ਦਾ ਦਰਸ਼ਨ ਕਰੇਗਾ ਨਹੀਂ ਤੇ ਫਿਰ ਆਤਮਘਾਤ ਕਰ ਲਏਗਾ। ਜਦ ਉਸ ਦੇ ਮਨ ਦੀ ਮੁਰਾਦ ਪੂਰੀ ਨਾ ਹੋਈ ਤਾਂ ਉਸ ਨੇ ਗੰਗਾ ਨਦੀ ਵਿਚ ਛਾਲ ਮਾਰ ਦਿਤੀ। ਇਸ ਸਮੇਂ ਗੰਗਾ ਨਦੀ ਵਿਚ ਬੜਾ ਹੜ੍ਹ ਆਇਆ ਹੋਇਆ ਸੀ। ਰੱਬੀ ਸ਼ਕਤੀ ਨੇ ਉਸ ਨੂੰ ਚੁਕ ਕੇ ਇਕ ਚੱਟਾਨ ਉਪਰ ਜਾ ਸੁੱਟਿਆ। ਉਥੇ ਬੈਠਿਆਂ ਉਸ ਨੂੰ ਉਸ ਨੂਰ ਦੇ ਦਰਸ਼ਨ ਹੋਏ ਜਿਸ ਲਈ ਉਹ ਤਾਂਘ ਰਿਹਾ ਸੀ। ਉਸ ਦੀ ਇੱਛਾ ਦੀ ਪੂਰਤੀ ਨੇ ਉਸ ਨੂੰ ਇਕ ਲੰਮੇ ਵਿਸਮਾਦ ਦੀ ਹਾਲਤ ਵਿਚ ਲੈ ਆਂਦਾ।

ਇਸ ਯਾਤਰਾ ਦੇ ਅਨੁਭਵ ਤੀਰਥ ਰਾਮ ਨੇ ਆਪਣੀ ਇਕ ਉਰਦੂ ਰਚਨਾ "ਜਲਵਾ-ਏ-ਕੋਹਸਾਰ" ਵਿਚ ਬੜੇ ਵਿਸਥਾਰ ਨਾਲ ਅੰਕਤ ਕੀਤੇ ਹਨ।

ਇਸ ਰਚਨਾ ਵਿਚ ਕਵਿਤਾ ਵੀ ਹੈ ਤੇ ਵਾਰਤਕ ਵੀ। ਕਾਦਰ ਦੀ ਕੁਦਰਤ ਦੇ ਸਰੂਪ ਦਾ ਵਰਣਨ ਖ਼ਾਸ ਕਰਕੇ ਪਹਾੜਾਂ ਤੇ ਨਦੀਆਂ ਦੇ ਸੁਹੱਪਣ ਦਾ ਬਿਆਨ ਉਸ ਨੇ ਉਰਦੂ ਕਵਿਤਾ ਵਿਚ ਕੀਤਾ ਹੈ।

ਭਾਵੇਂ ਉਹ ਮਨੁੱਖਾਂ ਦੀ ਵਸੋਂ ਤੋਂ ਦੂਰ ਇਕ ਅਜਿਹੀ ਥਾਂ ਤੇ ਬੈਠਾ ਸੀ ਜਿਥੇ ਇਨਸਾਨ ਦਾ ਪਰਛਾਵਾਂ ਵੀ ਨਹੀਂ ਪੈਂਦਾ ਸੀ, ਫਿਰ ਵੀ ਉਹ ਆਪਣੇ ਆਪ ਨੂੰ ਇਕੱਲਾ ਅਨੁਭਵ ਨਹੀਂ ਪਰਤੀਤ ਕਰਦਾ ਸੀ। ਉਹ ਬਿਆਨ ਕਰਦਾ ਹੈ ਕਿ ਉਥੇ ਮੀਂਹ ਤੇ ਰੁਮਕਦੀ ਹਵਾ ਉਸ ਦੇ ਸਾਥੀ ਸਨ ਤੇ ਉਹ ਜੰਗਲੀ ਜਾਨਵਰਾਂ ਦੀਆਂ ਆਵਾਜ਼ਾਂ ਨੂੰ ਸੁਣ ਕੇ ਆਨੰਦ ਮਾਣਦਾ ਸੀ। ਉਸ ਦੇ ਪੱਲੇ ਇਕ ਪੈਸਾ ਵੀ ਨਹੀਂ ਸੀ। ਜਦੋਂ ਰੁਪਏ ਤੀਰਥ ਰਾਮ ਕੋਲ ਆਉਂਦੇ ਤਾਂ ਝੱਟ ਉਨ੍ਹਾਂ ਨੂੰ ਮੁਕਾ ਕੇ ਆਜ਼ਾਦ ਕਰ ਦਿੰਦਾ। ਇਕ ਥਾਂ ਤੇ ਤੀਰਥ ਰਾਮ ਕਹਿੰਦਾ ਹੈ ਕਿ ਉਹ ਜੇਕਰ ਬੜਾ ਸਖ਼ਤ ਬੀਮਾਰ ਵੀ ਹੋ ਜਾਏ ਤਦ ਵੀ ਚਿੰਤਾ ਨਹੀਂ ਸੀ ਕਰਦਾ। ਕਈ ਬੀਮਾਰੀਆਂ ਉਸ ਨਾਲ ਆਪਣਾ ਜ਼ੋਰ ਅਜ਼ਮਾ ਚੁਕੀਆਂ ਸਨ, ਪਰ ਸਭ ਨੂੰ ਉਸ ਤੋਂ ਹਾਰ ਖਾਣੀ ਪਈ।

ਜਦ ਉਹ ਹੋਰ ਪੱਕਾ ਵੇਦਾਂਤੀ ਹੋ ਗਿਆ ਤਾਂ ਦਿਸਦੀ ਦੁਨੀਆਂ ਵਿਚ ਉਸ ਦੀ ਦਿਲਚਸ਼ਪੀ ਹੋਰ ਵੀ ਘਟ ਗਈ। ਤੀਰਥ ਰਾਮ ਅਸਲੀ ਵਿਸਮਾਦ ਵਿਚ ਉਦੋਂ ਹੀ ਆਉਂਦਾ ਸੀ ਜਦੋਂ ਉਹ ਇਕੱਲਾ ਹੁੰਦਾ ਸੀ। ਉਸ ਦਾ ਇਹ ਵਿਸ਼ਵਾਸ਼ ਹੋ ਗਿਆ ਕਿ ਜਿਹੜਾ ਵਕਤ ਉਹ ਵੇਦਾਂਤ ਬਾਰੇ ਡੂੰਘੀ ਵਿਚਾਰ ਤੇ ਗੱਲ ਬਾਤ ਵਿਚ ਬਤੀਤ ਕਰਦਾ ਹੈ ਉਹੋ ਹੀ ਸਕਾਰਥ ਹੁੰਦਾ ਹੈ। ਇਸ ਤਰ੍ਹਾਂ ਉਹ ਸਮਝਣ ਲਗ ਪਿਆ ਕਿ ਜਿਹੜਾ ਛੇ ਘੰਟੇ ਦਾ ਸਮਾਂ ਉਸ ਦਾ ਕਾਲਜ ਵਿਚ ਬਤੀਤ ਹੁੰਦਾ ਹੈ ਉਹ ਵੀ ਵਿਅਰਥ ਹੀ ਹੈ। ਜਲਦੀ ਹੀ ਕੁਦਰਤ ਨੇ ਉਸ ਨੂੰ ਆਪਣੀ ਮਰਜ਼ੀ ਦੇ ਰਸਤੇ ਪੈਣ ਲਈ ਮੌਕਾ ਦੇ ਦਿਤਾ। ਤੀਰਥ ਰਾਮ ਦੀ ਉਚੇ ਦਰਜੇ ਦੀ ਯੋਗਤਾ ਕਾਰਨ ਉਸ ਪਾਸ ਪੜ੍ਹਣ ਵਾਲੇ ਵਿਦਿਆਰਥੀਆਂ ਦੀ ਗਿਣਤੀ ਵਿਚ ਦਿਨੋਂ ਦਿਨ ਵਾਧਾ ਹੋ ਰਿਹਾ ਸੀ। ਆਪਣੀ ਜਮਾਤ ਨੂੰ ਲੈਕਚਰ ਦਿੰਦਿਆਂ ਜੋ ਕੁਝ ਉਹ ਕਦੇ ਧਰਮ ਬਾਰੇ ਕਹਿ ਜਾਂਦਾ ਤੇ ਉਸ ਦੀ ਪਰੋੜ੍ਹਤਾ ਵਿਚ ਅੰਗਰੇਜ਼ੀ, ਉਰਦੂ ਤੇ

ਬੁੱਲ੍ਹੇ ਸ਼ਾਹ ਵਰਗੇ ਪੰਜਾਬੀ ਕਵੀਆਂ ਦੀਆਂ ਰਚਨਾਵਾਂ ਵਿਚੋਂ ਕੁਝ ਬੰਦ ਸੁਣਾ ਦਿੰਦਾ, ਉਨ੍ਹਾਂ ਕਾਰਨ ਤੀਰਥ ਰਾਮ ਦੇ ਲੈਕਚਰ ਹੋਰ ਵੀ ਦਿਲਚਸਪ ਤੇ ਭਾਵਪੂਰਤ ਬਣ ਜਾਂਦੇ। ਇਸ ਦਾ ਇਕ ਹੋਰ ਲਾਭ ਇਹ ਹੋਇਆ ਕਿ ਵਿਦਿਆਰਥੀਆਂ ਨੂੰ ਆਪਣੇ ਆਪਣੇ ਧਰਮਾਂ ਦੀ ਵਡਿਆਈ ਤੇ ਉਚੇ ਗੁਣਾਂ ਦਾ ਇਹਸਾਸ ਹੋਣ ਲਗ ਪਿਆ ਤੇ ਉਨ੍ਹਾਂ ਵਿਚ ਈਸਾਈਮਤ ਧਾਰਨ ਕਰਨ ਦੀ ਰੁਚੀ ਬਹੁਤ ਘਟ ਗਈ। ਇਹ ਨਵੀਂ ਸਥਿਤੀ ਮਿਸ਼ਨ ਕਾਲਜ ਦੇ ਪ੍ਰਬੰਧਕਾਂ ਨੂੰ ਭਾਉਂਦੀ ਨਹੀਂ ਸੀ ਤੇ ਛੇਤੀ ਹੀ ਤੀਰਥ ਰਾਮ ਨੂੰ ਨੋਟਸ ਦੇ ਦਿਤਾ ਗਿਆ ਕਿ ਉਹ ਆਪਣੀ ਨੌਕਰੀ ਦਾ ਪਰਬੰਧ ਕਿਸੇ ਹੋਰ ਥਾਂ ਕਰੇ, ਕਿਉਂਕਿ ਅਮਰੀਕਾ ਤੋਂ ਇਕ ਨਵਾਂ ਪਰੋਫ਼ੈਸਰ ਉਸ ਦੀ ਜਗ੍ਹਾ ਆ ਰਿਹਾ ਸੀ। ਉਸ ਨੇ ਆਪਣੀ ਨੌਕਰੀ ਤੋਂ ਜਨਵਰੀ ੧੮੯੯ ਵਿਚ ਅਸਤੀਫ਼ਾ ਤਾਂ ਦੇ ਦਿਤਾ ਪ੍ਰੰਤੂ ਕਾਲਜ ਦੇ ਪ੍ਰਬੰਧਕਾਂ ਦੀ ਬੇਨਤੀ ਤੇ ਚੌਧਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਅਪਰੈਲ ਤਕ ਜਦੋਂ ਯੂਨੀਵਰਸਿਟੀ ਦੇ ਇਮਤਿਹਾਨ ਹੋਣੇ ਸਨ, ਪੜ੍ਹਾਣਾ ਮੰਨ ਲਿਆ।

ਕੁਦਰਤੀ ਹੀ ਓਰੀਐਂਟਲ ਕਾਲਜ ਵਿਚ ਇਕ ਲੈਕਚਰਰਾਰ ਦੀ ਅਸਾਮੀ, ਕੁਝ ਵਕਤ ਪੜ੍ਹਾਣ ਲਈ, ਖ਼ਾਲੀ ਸੀ ਤੇ ਤੀਰਥ ਰਾਮ ਨੂੰ ਉਥੇ ਨਿਯੁਕਤ ਕਰ ਦਿਤਾ ਗਿਆ। ਇਥੇ ਉਸ ਨੂੰ ਰੋਜ਼ ਦੋ ਘੰਟੇ ਪੜ੍ਹਾਣਾ ਪੈਂਦਾ ਸੀ ਤੇ ਇਸ ਦੇ ਬਦਲੇ ੭੫ ਰੁਪਏ ਮਹੀਨਾ ਤਨਖ਼ਾਹ ਮਿਲਦੀ ਸੀ। ਇਸ ਤਰ੍ਹਾਂ ਜਿਹੜਾ ਵਕਤ ਬਚਣ ਲਗ ਪਿਆ ਉਸ ਨੂੰ ਉਹ ਭਜਨ ਬੰਦਗੀ ਤੇ ਧਰਮ ਗ੍ਰੰਥਾਂ ਦੇ ਪਾਠ ਤੇ ਵਿਚਾਰ ਵਿਚ ਲਗਾਂਦਾ। ਆਪਣੀ ਆਮਦਨ ਵਿਚ ਹੋਈ ਘਾਟ ਦੀ ਉਸ ਨੂੰ ਕੋਈ ਚਿੰਤਾ ਨਹੀਂ ਹੋਈ ਕਿਉਂਕਿ ਉਹ ਘੱਟ ਤੋਂ ਘੱਟ ਆਮਦਨ ਨਾਲ ਵੀ ਆਪਣਾ ਨਿਰਬਾਹ ਕਰ ਸਕਦਾ ਸੀ। ਉਹ ਆਪਣੀਆਂ ਅਤਿ ਜ਼ਰੂਰੀ ਲੋੜਾਂ ਤੇ ਪੈਸਾ ਖ਼ਰਚਦਾ ਤੇ ਜੋ ਕੁਝ ਬਚਦਾ ਆਪਣੇ ਘਰ ਭੇਜ ਦਿੰਦਾ। ਇਥੇ ਇਹ ਗੱਲ ਯਾਦ ਰੱਖਣ ਦੀ ਲੋੜ ਹੈ ਕਿ ਹੁਣ ਤੀਰਥ ਰਾਮ ਦੇ ਘਰ ਵਿਚ ਅੱਠ ਬੰਦੇ ਸਨ ਜਿਨ੍ਹਾਂ ਦਾ ਖ਼ਰਚ ਉਸ ਦੇ ਸਿਰ ਤੇ ਸੀ, ਤੇ ਉਹਨਾਂ ਵਿਚ ਕੁਝ ਤਾਂ ਉਸ ਦੇ ਬੜੇ ਨਜ਼ਦੀਕੀ ਰਿਸ਼ਤੇਦਾਰ ਸਨ।

੨੫ ਫ਼ਰਵਰੀ ੧੮੯੯ ਨੂੰ ਤੀਰਥ ਰਾਮ ਦੀ ਸੁਪਤਨੀ ਸ਼ਿਵ ਦੇਵੀ ਦੇ ਘਰ ਮੁਰਾਲੀਵਾਲਾ ਵਿਖੇ ਦੂਸਰੇ ਬੱਚੇ ਦਾ ਜਨਮ ਹੋਇਆ। ਇਸ ਲੜਕੇ ਦਾ

ਨਾਂ ਬਰ੍ਹਮਾ ਨੰਦ ਰਖਿਆ ਗਿਆ। ਇਸ ਬਾਲਕ ਦੇ ਜਨਮ ਤੇ ਤੀਰਥ ਰਾਮ ਨੇ ਇਕ ਚਿੱਠੀ ਧੰਨਾ ਮੱਲ ਨੂੰ ਲਿਖੀ ਜਿਸ ਤੋਂ ਉਸ ਦੇ ਮਨ ਦੀ ਦਸ਼ਾ ਦਾ ਪਤਾ ਚਲਦਾ ਹੈ। ਉਸ ਨੇ ਲਿਖਿਆ, "ਸਮੁੰਦਰ ਵਿਚ ਜੇਕਰ ਇਕ ਦਰਿਆ ਆ ਕੇ ਡਿਗਦਾ ਹੈ ਤਾਂ ਉਸ ਵਿਚ ਹੜ੍ਹ ਨਹੀਂ ਆ ਜਾਂਦਾ ਤੇ ਜੇਕਰ ਉਹ ਦਰਿਆ ਉਸ ਵਿਚ ਨਾ ਡਿੱਗੇ ਤਾਂ ਸਮੁੰਦਰ ਦਾ ਕੁਝ ਘਟ ਨਹੀਂ ਜਾਂਦਾ। ਜਿਥੇ ਸੂਰਜ ਚਮਕ ਰਿਹਾ ਹੋਵੇ ਉਥੇ ਕਿਸੇ ਦੀਵੇ ਦੇ ਜਗਣ ਜਾਂ ਨਾ ਜਗਣ ਨਾਲ ਕੋਈ ਫ਼ਰਕ ਨਹੀਂ ਪੈਂਦਾ।"

ਤੀਰਥ ਰਾਮ ਨੇ ੧੮੯੯ ਦੀਆਂ ਗਰਮੀ ਦੀਆਂ ਛੁੱਟੀਆਂ ਕਸ਼ਮੀਰ ਵਿਚ ਗੁਜ਼ਾਰੀਆਂ। ਸ੍ਰੀਨਗਰ ਵਿਚ ਕੁਝ ਦਿਨ ਠਹਿਰਣ ਮਗਰੋਂ ਉਹ ਅਮਰ ਨਾਥ ਦੀ ਪਵਿੱਤਰ ਗੁਫ਼ਾ ਦੇ ਦਰਸ਼ਨ ਕਰਨ ਲਈ ਗਿਆ। ਇਸ ਪੈਦਲ ਯਾਤਰਾ ਸੰਬੰਧੀ ਇਕ ਵਚਿੱਤ੍ਰ ਗੱਲ ਇਹ ਹੈ ਕਿ ਉਸ ਨੇ ਬਰਫ਼ ਲੱਦੇ ਪਹਾੜੀ ਰਸਤੇ ਵਿਚ ਕੇਵਲ ਇਕ ਧੋਤੀ ਤੇ ਇਕ ਚਾਦਰ ਪਹਿਣ ਕੇ ਗੁਜ਼ਾਰਾ ਕੀਤਾ। ਆਪਣੀ ਆਦਤ ਅਨੁਸਾਰ ਉਸ ਨੇ ਬਾਅਦ ਵਿਚ ਇਸ ਯਾਤਰਾ ਦਾ ਬੜਾ ਵਿਸਥਾਰ ਪੂਰਬਕ ਵਰਣਨ ਆਪਣੀ ਇਕ ਲਿਖਤ ਵਿਚ ਕੀਤਾ ਤੇ ਉਸ ਵਿਚ ਆਪਣੇ ਸਾਰੇ ਅਨੁਭਵ ਦਰਜ ਕੀਤੇ।

ਕਾਂਡ ੪

# ਪਹਾੜਾਂ ਤੇ ਪਧਾਰਨਾ ਤੇ ਸੰਨਿਆਸ ਲੈਣਾ

ਕਸ਼ਮੀਰ ਤੋਂ ਵਾਪਸੀ ਤੇ ਤੀਰਥ ਰਾਮ ਦੀ ਸ਼ੋਭਾ ਲਾਹੌਰ ਵਿਚ ਦੂਰ ਦੂਰ ਤਕ ਫੈਲ ਗਈ। ਥਾਂ ਥਾਂ ਉਸ ਦੇ ਪਵਿਤ੍ਰ ਜੀਵਨ, ਸੰਤੋਖ ਤੇ ਧਾਰਮਕ ਰੁਚੀਆਂ ਵਾਲੇ ਲੋਕਾਂ ਨੇ ਉਸ ਦੇ ਸਤਸੰਗ ਵਿਚ ਆਉਣਾ ਸ਼ੁਰੂ ਕਰ ਦਿਤਾ। ਨਾਰਾਇਨ ਨੇ, ਜਿਹੜਾ ਉਨ੍ਹਾਂ ਦਿਨਾਂ ਵਿਚ ਲਾਹੌਰ ਆਇਆ ਸੀ, ਆਪਣੇ ਇਕ ਸੁਹਿਰਦ ਮਿੱਤਰ ਪਾਸ ਇਸ ਮਹਾਂਪੁਰਸ਼ (ਤੀਰਥ ਰਾਮ) ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਪਰ ਉਸ ਦੇ ਮਿੱਤਰ ਨੂੰ ਨਾਰਾਇਨ ਦੀ ਵਾਦ ਵਿਵਾਦੀ ਤਬੀਅਤ ਦਾ ਪਤਾ ਸੀ। ਇਸ ਲਈ ਉਸ ਨੇ ਉਸ ਦੀ ਬਹੁਤੀ ਹਾਮੀ ਨਾ ਭਰੀ। ਪਰ ਜਦੋਂ ਉਸ ਨੂੰ ਇਹ ਪਤਾ ਲੱਗਾ ਕਿ ਨਾਰਾਇਨ, ਤੀਰਥ ਰਾਮ ਦਾ ਇਕ ਧਾਰਮਕ ਵਖਿਅਨ ਕਈਂ ਮਹੀਨੇ ਪਹਿਲਾਂ ਅੰਮ੍ਰਿਤਸਰ ਵਿਚ ਸੁਣ ਕੇ ਉਸ ਦੇ ਜਾਦੂ ਥਲੇ ਆ ਚੁਕਿਆ ਹੈ, ਤਾਂ ਉਹ ਰਜਾਮੰਦ ਹੋ ਗਿਆ। ਨਾਲ ਹੀ ਉਸ ਨੇ ਨਾਰਾਇਨ ਤੋਂ ਇਹ ਗੱਲ ਮਨਵਾ ਲਈ ਕਿ ਜਦ ਤਕ ਉਹ ਤੀਰਥ ਰਾਮ ਪਾਸ ਬੈਠਾ ਰਹੇਗਾ ਕਿਸੇ ਵਾਦ ਵਿਵਾਦ ਵਿਚ ਨਹੀਂ ਪਏਗਾ। ਜਿਵੇਂ ਬਾਅਦ ਵਿਚ ਪਤਾ ਲਗਾ ਨਾਰਾਇਨ ਦਾ ਤੀਰਥ ਰਾਮ ਦੇ ਦਰਸ਼ਨ ਕਰਨਾ ਤੇ ਉਸ ਪਾਸ ਬੈਠਣਾ ਹੀ ਉਸ ਲਈ ਕਾਫ਼ੀ ਹੋਇਆ। ਨਾਰਾਇਨ ਦੇ ਮਨ ਤੇ ਤੀਰਥ ਰਾਮ ਨੇ ਬੜਾ ਡੂੰਘਾ ਪ੍ਰਭਾਵ ਪਾਇਆ। ਨਾਰਾਇਨ ਨੇ ਇਸ ਮਿਲਣੀ ਦੇ ਮਗਰੋਂ ਤੀਰਥ ਰਾਮ ਪਾਸ ਨਿਤ ਆਉਣਾ ਆਰੰਭ ਦਿਤਾ। ਤੀਰਥ ਰਾਮ ਨੇ ਉਸ ਨੂੰ ਉਪਨਿਸ਼ਦਾਂ ਤੇ ਵੇਦਾਂਤ ਸੰਬੰਧੀ ਸਾਹਿਤ ਦਾ ਬੜਾ ਡੂੰਘਾ ਅਧਿਐਨ ਕਰਾਇਆ ਤੇ ਉਸ ਦੇ ਛੋਟੇ ਤੋਂ ਛੋਟੇ ਸ਼ੰਕੇ ਵੀਂ ਨਵਿਰਤ ਕਰ ਦਿਤੇ। ਇਸ ਦਾ ਨਤੀਜਾ ਇਹ ਹੋਇਆ ਕਿ ਨਾਰਾਇਨ ਦਾ ਆਤਮ ਗਿਆਨ ਬੜਾ ਡੂੰਘਾ ਤੇ ਹੰਢਣ ਸਾਰ ਹੋ ਗਿਆ। ਇਸ ਦੇ ਨਾਲ ਹੀ ਨਾਰਾਇਨ ਨੇ ਆਪਣੇ ਆਪ ਨੂੰ ਤੀਰਥ ਰਾਮ ਤੇ ਉਸ ਦੇ ਆਦਰਸ਼ਾਂ ਨੂੰ ਸਮਰਪਣ ਕਰ ਦਿਤਾ।

੧੮੯੯ ਦੇ ਅਖੀਰ ਵਿਚ ਤੀਰਥ ਰਾਮ ਬੜਾ ਸਖ਼ਤ ਬੀਮਰ ਹੋ ਗਿਆ। ਲਗਾਤਾਰ ਬੁਖਾਰ ਤੇ ਪੇਟ ਦਰਦ ਨੇ ਉਸ ਨੂੰ ਨਿਰਬਲ ਤੇ ਨਿਢਾਲ ਕਰ ਦਿਤਾ। ਇਕ ਰਾਤ ਸਖ਼ਤ ਦਰਦ ਦੇ ਕਾਰਨ ਉਹ ਬਹੁਤ ਦੇਰ ਲਈ ਬੇਹੋਸ਼ ਹੋ ਗਿਆ। ਇਥੋਂ ਤਕ ਕਿ ਉਸ ਦੇ ਸੇਵਾਦਾਰ ਨੂੰ ਇਹ ਸ਼ਕ ਪੈਣ ਲਗ ਪਿਆ ਕਿ ਤੀਰਥ ਰਾਮ ਜੀਊਂਦਾ ਵੀ ਹੈ ਜਾਂ ਨਹੀਂ। ਉਸ ਨੇ ਆਪਣੇ ਸਾਥੀਆਂ ਨੂੰ ਦਸਿਆ ਕਿ ਹੁਣ ਜਦ ਜੀਵਨ ਜੋਤ ਉਸ ਵਿਚ ਫਿਰ ਜਗ ਪਈ ਹੈ ਇਸ ਤੋਂ ਸਾਫ਼ ਪਰਗਟ ਹੈ ਕਿ ਕੁਦਰਤ ਚਾਹੁੰਦੀ ਹੈ ਕਿ ਉਹ ਆਪਣੇ ਦੇਸ਼ ਵਾਸੀਆਂ ਵਿਚ ਆਪਣੇ ਧਾਰਮਕ ਵਿਚਾਰਾਂ ਦਾ ਪ੍ਰਚਾਰ ਕਰੇ। ਜੇਕਰ ਉਸ ਨੇ ਅਜਿਹਾ ਨਾ ਕੀਤਾ ਤਾਂ ਉਹ ਨਾ ਕੇਵਲ ਬੀਮਰ ਹੀ ਹੋ ਜਾਏਗਾ ਸਗੋਂ ਉਸ ਬੀਮਾਰੀ ਦੇ ਕਾਰਨ ਕਾਲਵਸ ਹੋ ਜਾਏਗਾ। ਉਸ ਨੇ ਇਕ ਮਾਸਕ ਪੱਤਰ ਪ੍ਰਕਾਸ਼ਤ ਕਰਨ ਦੀ ਯੋਜਨਾ ਬਣਾਈ ਤੇ ਉਸ ਦਾ ਨਾਂ 'ਅਲਫ' ਰਖਿਆ। ਇਹ ਫ਼ਾਰਸੀ ਲਿੱਪੀ ਦਾ ਪਹਿਲਾ ਅਖਰ ਹੈ। ਮਾਸਕ ਪੱਤਰ ਦੇ ਬਾਹਰਲੇ ਸਫ਼ੇ ਦੇ ਐਨ ਵਿਚਕਾਰ ਇਹ ਅੱਖਰ 'ਅਲਫ' ਛਪਿਆ ਹੋਇਆ ਸੀ। ਇਸ ਦੇ ਉਪਰ ਵੇਦਾਂ ਵਿਚੋਂ ਇਕ ਮੰਤਰ ਤੇ ਥਲੇ ਫਾਰਸੀ ਦਾ ਇਕ ਸ਼ੇਅਰ। ਇਸ ਮਾਸਕ ਪੱਤਰ ਦੇ ਪਹਿਲੇ ਪਰਚੇ ਵਿਚ ਸ਼ਬਦ 'ਆਨੰਦ' ਦੀ ਵਿਆਖਿਆ ਕੀਤੀ ਗਈ ਸੀ। ਇਸ ਪੱਤਰ ਦੀ ਇਤਨੀ ਮੰਗ ਹੋਈ ਕਿ ਪਹਿਲੇ ਪਰਚੇ ਨੂੰ ਦੋ ਵਾਰ ਮੁੜ ਛਾਪਨਾ ਪਿਆ। ਇਹ ਮਾਸਕ ਪੱਤਰ ਤੇ ਛਾਪਾ ਖ਼ਾਨਾ ਦੋਵੇਂ ਨਾਰਾਇਨ ਦੀ ਨਿਗਰਾਨੀ ਵਿਚ ਚਲਦੇ ਸਨ।

ਤੀਰਥ ਰਾਮ ਦੀ ਜਜ਼ਬਾਤੀ ਤਬੀਅਤ ਕਦੇ ਕਦੇ ਉਸ ਵਿਚ ਅਜਿਹੀਆਂ ਤਰੰਗਾਂ ਉਪਜਾਂਦੀ ਕਿ ਉਨ੍ਹਾਂ ਨੂੰ ਪੂਰਾ ਕਰਨ ਲਈ ਉਹ ਬੜਾ ਕਾਹਲਾ ਪੈ ਜਾਂਦਾ। ਇਕ ਵਾਰ ਉਸ ਦੇ ਅੰਦਰ ਸਮੁੰਦਰ ਦੇ ਕੰਢੇ ਤੇ ਪਹੁੰਚਣ ਦੀ ਬੜੀ ਤੀਬਰ ਇੱਛਾ ਪੈਦਾ ਹੋਈ। ਉਸ ਨੇ ਇਹ ਇੱਛਾ ਬਹੁਤ ਜਲਦੀ ਪੂਰੀ ਕੀਤੀ। ਇਕ ਸ਼ਾਮ ਉਹ ਬਿਨਾਂ ਕੋਈ ਪੈਸਾ ਯਾਂ ਕਪੜਾ ਲਏ ਲਾਹੌਰ ਤੋਂ ਟੁਰ ਪਿਆ। ਉਸ ਨੂੰ ਕਦੇ ਕੋਈ ਚਿੰਤਾ ਨਾ ਹੋਈ ਕਿਉਂਕਿ ਉਸ ਦਾ ਪ੍ਰਮਾਤਮਾ (ਕੁਦਰਤ) ਵਿਚ ਬੜਾ ਦ੍ਰਿੜ੍ਹ ਵਿਸ਼ਵਾਸ਼ ਸੀ। ਇਹ ਭਰੋਸਾ ਹਮੇਸ਼ਾਂ ਸੱਚਾ ਸਾਬਤ ਹੋਇਆ। ਕਈ ਅਜੇਹੇ ਲੋਕ ਜਿਨ੍ਹਾਂ ਨਾਲ ਉਸ ਦੀ ਜਾਣ ਪਛਾਣ ਵੀ ਨਹੀਂ ਸੀ ਉਸ ਨੂੰ ਆਪਣੇ ਘਰ ਲੈ ਜਾਂਦੇ ਤੇ ਉਸ ਨੂੰ ਬੜਾ ਆਦਰ ਮਾਣ ਦਿੰਦੇ।

ਰਸਤੇ ਵਿਚ ਸੱਖਰ ਤੇ ਕਈ ਹੋਰ ਛੋਟੇ ਸ਼ਹਿਰਾਂ ਵਿਚੋਂ ਲੰਘਦਿਆਂ ਤੀਰਥ ਰਾਮ ਕਰਾਚੀ ਪਹੁੰਚਿਆ ਤੇ ਪਹਿਲੀ ਵਾਰ ਸਮੁੰਦਰ ਵੇਖਿਆ। ਇਸ ਦੇ ਨਜ਼ਾਰੇ ਨਾਲ ਉਹ ਬੜਾ ਪ੍ਰਭਾਵਿਤ ਹੋਇਆ।

ਛੇਤੀਂ ਮਗਰੋਂ ਤੀਰਥ ਰਾਮ ਨੇ ਆਪਣੀ ਨੌਕਰੀ ਛਡ ਕੇ ਦੁਨੀਆਦਾਰੀ ਦੇ ਬੰਧਨਾਂ ਤੋਂ ਪੂਰਨ ਤੌਰ ਤੇ ਮੁਕਤ ਹੋਣ ਬਾਰੇ ਸੋਚਣਾ ਅਰੰਭ ਦਿਤਾ। ਨਾਰਾਇਨ ਸਵਾਮੀ ਦੀ ਰਚੀ ਪੁਸਤਕ ਵਿਚ ਉਸ ਗੱਲ ਬਾਤ ਦਾ ਵਿਸਥਾਰ ਪੂਰਬਕ ਵਰਣਨ ਹੈ ਜਿਹੜੀ ਤੀਰਥ ਰਾਮ ਤੇ ਉਸ ਦੇ ਇਕ ਮਿੱਤਰ ਵਿਚਕਾਰ ਇਸ ਵਿਸ਼ੇ ਤੇ ਹੋਈ। ਇਸ ਆਦਮੀ ਨੇ ਤੀਰਥ ਰਾਮ ਤੋਂ ਪੁਛਿਆ ਕਿ ਉਹ ਕੰਮ ਕਾਜ ਕਰਨ ਤੋਂ ਬਿਨਾਂ ਆਪਣੇ ਟੱਬਰ ਕਬੀਲੇ ਦਾ ਕਿਵੇਂ ਨਿਰਬਾਹ ਕਰੇਗਾ ਤੇ ਕੀ ਉਹ ਆਪਣੀਆਂ ਟੱਬਰਦਾਰ ਹੋਣ ਦੀਆਂ ਜ਼ਿਮੇਵਾਰੀਆਂ ਤੋਂ ਅਣਗਹਿਲੀ ਕਰਨਾ ਚਾਹੁੰਦਾ ਹੈ। ਤੀਰਥ ਰਾਮ ਨੇ ਉੱਤਰ ਦਿਤਾ ਕਿ ਉਹ ਨਾ ਤਾਂ ਇਕ ਨੌਕਰ ਹੈ ਤੇ ਨਾ ਹੀਂ ਮਾਲਕ। ਦੂਜਿਆਂ ਦੀ ਸੇਵਾ ਤੇ ਅਧੀਨਗੀ ਵਿਚ ਰਹਿਣਾ ਗੁਲਾਮੀ ਦੇ ਤੁਲ ਹੈ। ਉਸ ਨੇ ਕਿਹਾ, "ਮੈਂ ਆਪਣਾ ਸਹਾਰਾ ਆਪ ਹੀ ਹਾਂ ਤੇ ਕਿਸੇ ਹੋਰ ਚੀਜ਼ ਤੇ ਨਿਰਭਰ ਨਹੀਂ ਹਾ" ਇਕ ਹੋਰ ਦਲੀਲ ਜਿਹੜੀ ਤੀਰਥ ਰਾਮ ਨੇ ਦਿਤੀ ਇਹ ਸੀ, "ਮੈਂ ਤੁਹਾਨੂੰ ਇਹ ਨਹੀਂ ਕਹਿੰਦਾ ਕਿ ਤੁਸੀਂ ਕਪੜੇ ਨਾ ਪਾਓ ਤੇ ਖਾਣਾ ਪੀਣਾ ਛੱਡ ਦਿਉ। ਨਾ ਹੀ ਮੈਂ ਤੁਹਾਨੂੰ ਆਪਣੀ ਰੋਟੀ ਕਮਾਣ ਤੋਂ ਯਾਂ ਹੋਰ ਕੰਮ ਕਰਨ ਤੋਂ ਵਰਜਦਾ ਹਾਂ। ਪਰ ਇਹ ਗੱਲ ਜ਼ਰੂਰ ਆਖਦਾ ਹਾਂ ਕਿ ਅਸਲੀ ਤੇ ਮੁਖ ਕੰਮ ਆਪਣਾ ਆਪ ਪਛਾਨਣਾ ਹੈ। ਜਦ ਮਨੁਖ ਇਸ ਕੰਮ ਵਿਚ ਲਗ ਜਾਏ ਤਾ ਬਾਕੀ ਕੰਮ ਸੁਤੇ ਸਿਧੇ ਹੋਣਾ ਸੁਰੂ ਹੋ ਜਾਂਦਾ ਹੈ।"

ਜਿਉਂ ਜਿਉਂ ਵਕਤ ਲੰਘਦਾ ਗਿਆ ਤੇ ਉਹ ਆਤਮ ਪ੍ਰਾਪਤੀ ਦੇ ਮਾਰਗ ਤੇ ਹੋਰ ਅਗੇ ਵਧਦਾ ਗਿਆ, ਤੀਰਥ ਰਾਮ ਆਪਣੇ ਜੀਵਨ ਢੰਗ ਵਿਚ ਹੀ ਬੱਝਦਾ ਗਿਆ। ਉਸ ਉਪਰ ਕਈ ਪ੍ਰਕਾਰ ਦੀਆਂ ਬੰਦਸ਼ਾਂ ਸਨ ਜਿਹਾ ਕਿ ਨੌਕਰੀ ਕਰਨਾ ਤੇ ਆਪਣੀ ਰੋਟੀ ਕਮਾਣਾ। ਆਪਣੇ ਟੱਬਰ ਤੇ ਹੋਰ ਕਈ ਲੋਕਾਂ ਦਾ ਜਿਹੜੇ ਉਸ ਤੇ ਨਿਰਭਰ ਸਨ, ਨਿਰਬਾਹ ਕਰਨਾ। ਉਸ ਦੇ ਮਨ ਵਿਚ ਇਹ ਸਵਾਲ ਉਠਿਆ ਕਿ ਉਹ ਇਨ੍ਹਾਂ ਬੰਦਸ਼ਾਂ ਤੇ ਹੱਦਾਂ ਅੰਦਰ ਕਿਉਂ ਸੀਮਤ ਰਹੇ ? ਉਸ ਨੂੰ ਵੇਦਾਂਤ ਨੇ ਇਹ ਗਿਆਨ ਦਿਤਾ ਸੀ

ਕਿ ਉਹ ਆਪ ਸੰਸਾਰ ਦੀ ਆਤਮਾ ਹੈ। ਕੇਵਲ ਸੰਸਾਰ ਦੇ ਨਾਟਕ ਦਾ ਇਕ ਪਾਤਰ ਹੀ ਨਹੀਂ ਸਗੋਂ ਇਸ ਨੂੰ ਚਲਾਣ ਵਾਲਾ ਹੈ। ਇਸ ਸੋਚ ਅਨੁਸਾਰ ਉਸ ਨੇ ਇਸ ਗ੍ਰਹਿਸਤ ਨੂੰ ਤਿਆਗ ਦੇਣ ਦਾ ਦ੍ਰਿੜ੍ਹ ਨਿਸਚਾ ਕਰ ਲਿਆ। ਉਸ ਨੇ ਓਰੀਐਂਟਲ ਕਾਲਜ ਦੀ ਨੌਕਰੀ ਤੋਂ ਤਿਆਗ ਪੱਤਰ ਦੇ ਦਿਤਾ ਤੇ ਉੱਤਰ ਖੰਡ ਦੇ ਜੰਗਲਾਂ ਵਿਚ ਨਿਵਾਸ ਕਰਨ ਦੀ ਪੱਕੀ ਯੋਜਨਾ ਬਣਾ ਲਈ। ਇਹ ਫ਼ੈਸਲਾ ਹੋਇਆ ਕਿ ਇਸ ਸਵੈਖੋਜ ਦੇ ਸਫ਼ਰ ਵਿਚ ਉਸ ਦੇ ਨਾਲ ਜਿਹੜੇ ਲੋਕ ਜਾਣਗੇ, ਉਨ੍ਹਾਂ ਵਿਚ ਉਸ ਦੀ ਪੱਤਨੀ ਤੇ ਬੱਚੇ, ਤੇ ਨਾਰਾਇਨ ਵੀ ਸ਼ਾਮਲ ਹੋਣਗੇ। ਬਾਅਦ ਵਿਚ ਇਹ ਸਾਰੇ ਲੋਕ ਵੀ ਉਸ ਵਾਂਗ ਸਨਿਆਸ ਧਾਰਨ ਕਰਨਗੇ।

ਉਸ ਦੇ ਲਾਹੌਰ ਤੋਂ ਰਵਾਨਾ ਹੋਣ ਦਾ ਨਜ਼ਾਰਾ ਬੜਾ ਹੀ ਦਿਲ ਹਿਲਾਉਣ ਵਾਲਾ ਸੀ। ਜਿਸ ਦਿਨ ਉਸ ਨੇ ਹਰਦਵਾਰ ਜਾਣਾ ਸੀ, ਉਸ ਦੇ ਘਰ ਦੇ ਬਾਹਰ ਬਹੁਤ ਸਾਰੇ ਲੋਕ ਉਸ ਦੇ ਦਰਸ਼ਨਾਂ ਦੀਂ ਉਡੀਕ ਵਿਚ ਇਕੱਠੇ ਹੋ ਗਏ। ਜਦੋਂ ਤੀਰਥ ਰਾਮ ਬਾਹਰ ਆਇਆ ਤਾਂ "ਜੈ" ਦੇ ਨਾਅਰਿਆਂ ਨਾਲ ਆਕਾਸ਼ ਗੂੰਜ ਉਠਿਆ। ਇਕ ਬੜਾ ਵਡਾ ਜਲੂਸ ਉਸ ਦੇ ਨਾਲ ਹੀ ਰੇਲਵੇ ਸਟੇਸ਼ਨ ਤਕ ਚਲ ਪਿਆ। ਕਈ ਲੋਕ ਤਾਂ ਰਸਤੇ ਵਿਚ ਭਜਨ ਗਾਉਂਦੇ ਰਹੇ, ਪਰ ਕਈ ਉਸ ਦੇ ਚਲੇ ਜਾਣ ਦੇ ਖਿਆਲ ਤੇ ਅਥਰੂ ਕੇਰਦੇ ਰਹੇ। ਇਸ ਹਾਲਤ ਵਿਚ ਉਸ ਦੇ ਵਿਦਿਆਰਥੀਆਂ, ਸਨੇਹੀਆਂ ਤੇ ਭਗਤਾਂ ਦਾ ਉਦਾਸ ਹੋਣਾ ਸੁਭਾਵਿਕ ਸੀ। ਪ੍ਰੰਤੂ ਤੀਰਥ ਰਾਮ ਇਸ ਮੌਕੇ ਤੇ ਵੀ ਹਮੇਸ਼ਾਂ ਵਾਂਗ ਬੜਾ ਅਡੋਲ ਤੇ ਸ਼ਾਂਤ ਚਿਤ ਰਿਹਾ। ਰੇਲਵੇ ਸਟੇਸ਼ਨ ਤੇ ਵੀਂ ਲੋਕਾਂ ਦੀ ਇਕ ਬੜੀ ਵੱਡੀ ਭੀੜ ਹੋ ਗਈ ਸੀ। ਜਦੋਂ ਤਕ ਤੀਰਥ ਰਾਮ ਦੀ ਗੱਡੀ ਸਟੇਸ਼ਨ ਤੋਂ ਚਲੀ ਨਾ ਗਈ ਉਹ ਲੋਕ ਉਸ ਦੀ ਜੈ ਜੈ ਕਾਰ ਦੇ ਨਾਅਰੇ ਲਾਂਦੇ ਹੀ ਰਹੇ।

ਗੁਸਾਂਈ ਬਰਿਜ ਲਾਲ ਇਸ ਕਹਾਣੀ ਦੀ, ਜੇਹੜੀ ਕੁਝ ਲੋਕਾਂ ਨੇ ਮਸ਼ਹੂਰ ਕੀਤੀ, ਕਿ ਤੀਰਥ ਰਾਮ ਤੇ ਉਸ ਦੀ ਸੁਪੱਤਨੀ ਨੇ ਆਪਣੇ ਘਰ ਦੀਆਂ ਸਾਰੀਆਂ ਚੀਜ਼ਾਂ ਵਸਤਾਂ ਲੋਕਾਂ ਵਿਚ ਵੰਡ ਦਿਤੀਆਂ ਤੇ ਘਰ ਛਡਣ ਤੋਂ ਪਹਿਲਾਂ ਦੀ ਆਖਰੀ ਰਾਤ ਉਹ ਘਰ ਦਾ ਸਾਮਾਨ ਬਾਹਰ ਗਲੀ ਵਿਚ ਸੁਟਦੇ ਰਹੇ, ਵਿਰੋਧਤਾ ਕਰਦਾ ਹੈ ਤੇ ਰੋਸ ਪਰਗਟ ਕਰਦਾ ਹੈ ਕਿ

ਇਹ ਨਿਰਮੂਲ ਹੈ। ਇਸ ਕਹਾਣੀ ਅਨੁਸਾਰ ਤੀਰਥ ਰਾਮ ਨੇ ਆਪਣੇ ਪੁੱਤਰਾਂ ਨੂੰ ਆਪਣੇ ਤੋਂ ਪਰੇ ਹਟਾਇਆ ਤੇ ਆਪਣੀ ਪਤਨੀ ਨੂੰ ਇਹ ਹਿਦਾਇਤ ਕੀਤੀ ਕਿ ਉਹ ਆਪਣੀਆਂ ਸਭ ਨਿੱਜੀ ਵਸਤਾਂ ਦਾ ਤਿਆਗ ਕਰੇ ਤਾਂ ਜੋ ਉਹ ਉਸ ਨਾਲ ਉਤਰਖੰਡ ਵਿਚ ਜਾਣ ਦੇ ਯੋਗ ਹੋ ਸਕੇ। ਬਰਿਜ ਲਾਲ ਦੇ ਕਥਨ ਅਨੁਸਾਰ ਇਹ ਸਭ ਕੁਝ ਮਨਘੜਤ ਹੈ। ਜੇਕਰ ਤੀਰਥ ਰਾਮ ਸਚ ਮੁਚ ਆਪਣੀ ਮਲਕੀਅਤ ਦੀਆਂ ਚੀਜ਼ਾਂ ਨੂੰ ਸੁਟਣਾ ਹੀ ਚਾਹੁੰਦਾ ਸੀ ਤਾਂ ਉਹ ਦਿਨ ਵੇਲੇ ਹੀ ਇਹ ਕਰ ਸਕਦਾ ਸੀ। ਅਸਲੀਅਤ ਇਹ ਹੈ ਕਿ ਤੀਰਥ ਰਾਮ ਨੇ ਆਪਣੀ ਲਾਇਬਰੇਰੀ ਇਕ ਮਿੱਤਰ ਦੇ ਹਵਾਲੇ ਕਰ ਦਿਤੀ ਤੇ ਕਿਹਾ ਕਿ ਉਸ ਦੀ ਸੰਭਾਲ ਲੋਕਾਂ ਦੇ ਹਿਤ ਦੇ ਵਰਤੋਂ ਲਈ ਕੀਤੀ ਜਾਵੇ। ਬਰਿਜ ਲਾਲ ਨੇ ਇਹ ਦੋਸ਼ ਲਗਾਇਆ ਹੈ ਕਿ ਉਸ ਮਿਤੱਰ ਨੇ ਤੀਰਥ ਰਾਮ ਦੀ ਇੱਛਾ ਦਾ ਸਤਿਕਾਰ ਨਾ ਕੀਤਾ ਤੇ ਉਹ ਕੀਮਤੀ ਪੁਸਤਕਾਂ ਕੌਡੀਆਂ ਦੇ ਭਾਅ ਵੇਚ ਦਿਤੀਆਂ। ਬਾਕੀ ਰਿਹਾ ਘਰ ਦਾ ਸਾਮਾਨ, ਉਹ ਮੁਰਾਲੀਵਾਲਾ ਭੇਜ ਦਿਤਾ ਗਿਆ ਜਿਥੇ ਉਹ ੧੯੦੭ ਦੇ ਮਹੀਨਾ ਜੂਨ ਤਕ ਜਦੋਂ ਤੀਰਥ ਰਾਮ ਦੀ ਪਤਨੀ ਦਾ ਦਿਹਾਂਤ ਹੋਇਆ, ਸੰਭਾਲਿਆ ਰਿਹਾ। ਬਾਅਦ ਵਿਚ ਕੁਝ ਚੀਜ਼ਾਂ ਤੀਰਥ ਰਾਮ ਦਾ ਵਡਾ ਪੁਤਰ ਮਦਨ ਮੋਹਨ ਲੈ ਗਿਆ ਤੇ ਬਾਕੀ ਸਾਮਾਨ ਉਸ ਦੇ ਪਿਤਾ ਹੀਰਾ ਨੰਦ ਪਾਸ ਪਿਆ ਰਿਹਾ।

ਹਰਦਵਾਰ ਪਹੁੰਚਣ ਮਗਰੋਂ ਤੀਰਥ ਰਾਮ ਤੇ ਉਨ੍ਹਾਂ ਦੇ ਸਾਥੀ ਪਹਾੜਾਂ ਵਲ ਅਗੇ ਆਪਣਾ ਸਫਰ ਜਾਰੀ ਰਖਣ ਤੋਂ ਪਹਿਲੋਂ ਕੁਝ ਦਿਨ ਉਥੇ ਹੀ ਠਹਿਰੇ ਰਹੇ। ਨਾਰਾਇਨ ਨੂੰ ਇਸ ਟੋਲੇ ਦਾ ਮੈਨੇਜਰ ਨਿਯੁਕਤ ਕੀਤਾ ਗਿਆ ਤੇ ਜੋ ਕੁਝ ਪੈਸਾ ਟਕਾ ਕੋਈ ਵਿਅਕਤੀ ਆਪਣੇ ਨਾਲ ਲੈ ਗਿਆ ਸੀ ਉਹ ਨਾਰਾਇਨ ਪਾਸ ਸਾਂਝੇ ਖਾਤੇ ਖ਼ਰਚ ਕਰਨ ਲਈ ਜਮਾਂ ਕਰਾ ਦਿਤਾ ਗਿਆ। ਇਹ ਟੋਲਾ ਫਿਰ ਗੰਗੋਤਰੀ, ਜਿਥੋਂ ਗੰਗਾ ਨਦੀ ਨਿਕਲਦੀ ਹੈ, ਵਲ ਟੁਰਿਆ ਤੇ ਰਸਤੇ ਵਿਚ ਟੇਹਰੀ ਦੇ ਸਥਾਨ ਤੇ ਜਿਥੇ ਦਾਨੀ ਪੁਰਸ਼ ਨੇ ਸਾਧੂਆਂ ਨੇ ਠਹਿਰਣ ਲਈ ਇਕ ਟਿਕਾਣਾ ਬਣਾਇਆ ਹੋਇਆ ਹੈ, ਕੁਝ ਦਿਨਾਂ ਲਈ ਨਿਵਾਸ ਕੀਤਾ।

ਇਸ ਟੋਲੇ ਦੇ ਗੰਗੋਤਰੀ ਪਹੁੰਚਣ ਤੋਂ ਇਕ ਦਿਨ ਬਾਅਦ ਤੀਰਥ ਰਾਮ ਜੀ ਨੇ ਨਾਰਾਇਨ ਨੂੰ ਹਿਦਾਇਤ ਕੀਤੀ ਕਿ ਉਹ ਸਾਰਾ ਪੈਸਾ ਟਕਾ ਜਿਹੜਾ

ਉਸ ਕੋਲ ਸੀ ਗੰਗਾ ਨਦੀ ਵਿਚ ਸੁਟ ਦੇਵੇ। ਉਨ੍ਹਾਂ ਨੇ ਨਾਰਾਇਨ ਨੂੰ ਕਿਹਾ, "ਆਉ ਅਸੀਂ ਸਾਰੇ ਆਪਣੇ ਆਪ ਨੂੰ ਪ੍ਰਮਾਤਮਾਂ ਦੇ ਸਪੁਰਦ ਕਰ ਦੇਈਏ ਤੇ ਇੰਝ ਰਹੀਏ ਜਿਵੇਂ ਉਸ ਦੀ ਰਜ਼ਾ ਹੈ।" ਨਾਲ ਹੀ ਉਨ੍ਹਾਂ ਨੇ ਇਹ ਬਚਨ ਕੀਤਾ ਕਿ ਸਾਡੇ ਪਾਸ ਜੋ ਕੁਝ ਹੈ ਉਹ ਗੰਗਾ ਮਾਤਾ ਦੀ ਦੇਣ ਹੈ। ਸੋਭਦਾ ਇਹੀ ਹੈ ਕਿ ਅਸੀਂ ਇਹ ਸਭ ਕੁਝ ਮਾਤਾ ਗੰਗਾ ਦੀ ਝੋਲੀ ਵਿਚ ਮੁੜ ਪਾ ਦੇਈਏ।" ਇਸ ਤੋਂ ਮਗਰੋਂ ਟੋਲੇ ਦੇ ਹਰ ਵਿਅਕਤੀ ਨੂੰ ਇਕ ਇਕ ਗੁਫਾ ਸੋਂਪ ਦਿਤੀ ਗਈ। ਜਿਥੇ ਉਹ ਆਪਣੇ ਪ੍ਰਭੂ ਦੀ ਭਗਤੀ ਵਿਚ ਮਗਨ ਰਹੇ ਤੇ ਸਾਰੇ ਚਿੰਤਾ ਝੋਰੇ ਛਡ ਕੇ ਕੇਵਲ ਪ੍ਰਮਾਤਮਾਂ ਉਪਰ ਹੀ ਭਰੋਸਾ ਕਰੇ। ਤੀਰਥ ਰਾਮ ਜੀ ਨੇ ਇਸ ਗੱਲ ਦਾ ਐਲਾਨ ਕੀਤਾ ਕਿ ਜੇਕਰ ਪ੍ਰਮਾਤਮਾ ਉਨ੍ਹਾਂ ਨੂੰ ਜੀਉਂਦਿਆਂ ਰਖਣਾ ਚਾਹੁੰਦਾ ਹੈ ਤਾਂ ਉਹ ਉਨ੍ਹਾਂ ਲਈ ਖੁਰਾਕ ਵੀ ਭੇਜੇਗਾ, ਨਹੀਂ ਤਾਂ ਉਹ ਸਾਰੇ ਮੌਤ ਦਾ ਸ਼ਿਕਾਰ ਹੋ ਜਾਣਗੇ ਜਿਹੜੀ ਨਿਸਚੇ ਜਾਂ ਭਰੋਸੇ ਹੀਨ ਜੀਵਨ ਨਾਲੋਂ ਬਹੁਤ ਚੰਗੀ ਹੈ।

ਉਨ੍ਹਾਂ ਦੇ ਪ੍ਰਮਾਤਮਾਂ ਵਿਚ ਅਥਾਹ ਭਰੋਸੇ ਦਾ ਸਬੂਤ ਹੀ ਸਮਝੋ, ਕੁਝ ਘੰਟਿਆ ਮਗਰੋਂ ਰਿਸੀਕੇਸ਼ ਦੇ ਕਾਲੀ ਕੰਬਲੀ ਖੇਤਰ ਦਾ ਬਾਬਾ ਰਾਮ ਨਾਥ ਉਥੇ ਆ ਨਿਕਲਿਆ। ਉਹ ਕਈ ਦਿਨਾਂ ਤੋਂ ਗੰਗੋਤਰੀ ਦੇ ਰਾਹ ਵਿਰ ਬਣਾਏ "ਘਰਾਂ" ਦਾ ਮੁਆਇਨਾ ਕਰ ਰਿਹਾ ਸੀ, ਇਹ 'ਘਰ' ਸਾਧੂ ਸੰਤਾਂ ਦੇ ਟਿਕਾਣੇ ਲਈ ਬਣਾਏ ਗਏ ਸਨ। ਟੇਹਰੀ ਪਹੁੰਚਣ ਤੇ ਉਸ ਨੂੰ ਪਤਾ ਲਗਾ ਕਿ ਤੀਰਥ ਰਾਮ ਤੇ ਉਸ ਦਾ ਟੋਲਾ ਉਪਰ ਨੂੰ ਗਿਆ ਹੈ। ਬਾਬਾ ਰਾਮ ਨਾਥ ਨਾਲ ਜਿਹੜਾ ਦੁਕਾਨਦਾਰ ਸੀ ਬਾਬੇ ਨੇ ਉਸ ਨੂੰ ਹਿਦਾਇਤ ਕੀਤੀ ਕਿ ਤੀਰਥ ਰਾਮ ਤੇ ਉਸ ਦੇ ਟੋਲੇ ਨੂੰ ਹਰ ਮਹੀਨੇ ਦਸ ਰੁਪਏ ਦਾ ਅੰਨ ਦਾਣਾ ਭੇਜਿਆ ਕਰੇ। ਇਹ ਅੰਨ ਦਾਣਾ ਬਹੁਤ ਜਲਦੀ ਉਥੇ ਪੁਚਾ ਦਿਤਾ ਗਿਆ। ਭਾਵੇਂ ਨਾਰਾਇਨ ਇਸ ਦਾਨ ਨੂੰ ਸਵੀਕਾਰ ਕਰਨ ਤੋਂ ਕੁਝ ਝਿਜਕਦਾ ਸੀ, ਫਿਰ ਵੀ ਇਸ ਘਟਨਾ ਦੇ ਕਾਰਨ ਉਸ ਸਾਰੇ ਟੋਲੇ ਦਾ ਵਿਸ਼ਵਾਸ਼ ਪ੍ਰਮਾਤਮਾ ਦੀ ਸ਼ਕਤੀ ਵਿਚ ਹੋਰ ਦ੍ਰਿੜ੍ਹ ਹੋ ਗਿਆ। ਕੁਝ ਦਿਨਾਂ ਵਿਚ ਹੀ ਇਥੇ ਤੀਰਥ ਰਾਮ ਜੀ ਨੇ ਬੜਾ ਡੂੰਘਾ ਅਧਿਆਤਮਕ ਖੇੜਾ ਅਨੁਭਵ ਕੀਤਾ ਇਸ ਦਾ ਪ੍ਰਗਟਾਅ ਉਨ੍ਹਾਂ ਨੇ ਉਰਦੂ ਦੀਆਂ ਕੁਝ ਕਵਿਤਾਵਾਂ ਰਚ ਕੇ ਕੀਤਾ। ਇਨ੍ਹਾਂ ਕਵਿਤਾਵਾਂ ਦਾ ਕੇਂਦਰੀ ਭਾਵ ਇਹ ਹੈ ਕਿ ਹੁਣ ਤੀਰਥ ਰਾਮ ਮੌਤ ਦੇ ਡਰ ਤੋਂ ਮੁਕਤ

ਹੋ ਗਿਆ ਹੈ। ਇਸ ਗੱਲ ਦਾ ਉਸ ਲਈ ਕੋਈ ਫ਼ਰਕ ਨਹੀਂ ਕਿ ਉਸ ਦਾ ਸਰੀਰ ਦੁਖਦਰਦ ਵਿਚ ਹੈ। ਜਾਂ ਆਰਾਮ ਤੇ ਖ਼ੁਸ਼ੀ ਵਿਚ। "ਉਸ ਲਈ ਦੁਖ ਸੁਖ ਇਕ ਸਮਾਨ ਹਨ।" ਜਿਸ ਤਰ੍ਹਾਂ ਇਕ ਵਾਰ ਤੀਰਥ ਰਾਮ ਜੀ ਨੂੰ ਸਮੁੰਦਰ ਦਾ ਨਜ਼ਾਰਾ ਵੇਖਣ ਦਾ ਚਾਅ ਅਚਾਨਕ ਚੜ੍ਹਿਆ ਸੀ ਤੇ ਉਨ੍ਹਾਂ ਨੇ ਕਰਾਚੀ ਜਾਣ ਦਾ ਫ਼ੈਸਲਾ ਕਰ ਲਿਆ, ਇਸੇ ਤਰ੍ਹਾਂ ਗੰਗੋਤਰੀ ਰਹਿੰਦਿਆਂ ਇਕ ਰਾਤ ਉਹ ਸਾਰਿਆਂ ਨੂੰ ਰਾਤ ਸੁੱਤੇ ਛਡ ਕੇ ਇਕੱਲੇ ਹੀ ਕੋਈ ਪੰਜਾਹ ਮੀਲ ਦੂਰ ਉਤਰਕਾਂਸ਼ੀ ਵਲ ਟੁਰ ਪਏ। ਉਨ੍ਹਾਂ ਨੇ ਇਸ ਕਠਨ ਪ੍ਰੰਤੂ ਬੜੀ ਮਨ ਭੜਕਾਊ ਪਹਾੜਾਂ ਦੀ ਚੜ੍ਹਾਈ ਦਾ ਵਰਣਨ ਵਿਸਥਾਰ ਨਾਲ ਲਿਖਿਆ ਹੈ। ਉਨ੍ਹਾਂ ਦੇ ਤਨ ਤੇ ਸਿਵਾਏ ਇਕ ਲੰਗੋਟੀ ਦੇ ਹੋਰ ਕੁਝ ਵੀ ਨਹੀਂ ਸੀ। ਕੋਈ ਦਸ ਮੀਲ ਦੇ ਫ਼ਾਸਲੇ ਤਕ ਉਨ੍ਹਾਂ ਦੀ ਪਗਡੰਡੀ ਦੇ ਇਕ ਪਾਸੇ ਤਾਂ ਉੱਚੇ ਅਕਾਸ਼ਾਂ ਨੂੰ ਛੋਂਹਦੇ ਪਹਾੜ ਸਨ ਤੇ ਦੂਜੇ ਪਾਸੇ ਗੰਗਾ ਨਦੀ ਵਗ ਰਹੀ ਸੀ। ਸਵੇਰ ਦੇ ਦੋ ਵਜੇ ਸਨ ਤੇ ਆਕਾਸ਼ ਵਿਚ ਕਾਲੇ ਬੱਦਲ ਛਾਏ ਹੋਏ ਸਨ। ਬਿਜਲੀ ਚਮਕ ਰਹੀ ਸੀ। ਜ਼ੋਰ ਨਾਲ ਚਲ ਰਹੇ ਝੱਖੜ ਤੂਫਾਨ ਦੇ ਕਾਰਨ ਰੁੱਖ ਤੇ ਪੱਥਰ ਉਖੜ ਕੇ ਉਨ੍ਹਾਂ ਦੇ ਰਾਹ ਵਿਚ ਡਿਗ ਰਹੇ ਸਨ। ਤੀਰਥ ਰਾਮ ਜੀ ਕੋਲ ਇਸ ਸਮੇਂ ਨਾ ਕੋਈ ਛਤਰੀ ਤੇ ਨਾ ਹੀ ਹਥ ਵਿਚ ਪਕੜਨ ਲਈ ਸੋਟੀ ਸੀ। ਉਹ ਨੰਗੇ ਪੈਰ ਟੁਰ ਰਹੇ ਸੀ। ਇਕ ਥਾਂ ਤੇ ਉਨ੍ਹਾਂ ਦਾ ਰਸਤਾ ਪਥਰਾਂ ਨਾਲ ਰੁਕਿਆ ਪਿਆ ਸੀ। ਇਸ ਬਿਖੜੇ ਥਾਂ ਤੇ ਉਹ ਲੇਟ ਕੇ ਅਗੇ ਵਧੇ। ਇਸ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਇਹ ਥਾਂ ਇਤਨਾ ਤੰਗ ਤੇ ਬਿਖੜਾ ਸੀ ਕਿ ਇਕ ਬਕਰੀ ਲਈ ਵੀ ਇਸ ਨੂੰ ਪਾਰ ਕਰਨਾ ਬੜਾ ਮੁਸ਼ਕਲ ਹੁੰਦਾ। ਇਹ ਸਫਰ ਵਾਕਈ ਬੜਾ ਕਠਨ ਤੇ ਖਤਰਨਾਕ ਸੀ ਪ੍ਰੰਤੂ ਤੀਰਥ ਰਾਮ ਜੀ ਨੇ ਇਸ ਦੀ ਰਤੀ ਪ੍ਰਵਾਹ ਨਾ ਕੀਤੀ, ਕਿਉਂਕਿ ਉਹ ਡਰ ਤੋਂ ਮੁਕਤ ਹੋ ਚੁਕੇ ਸੀ। ਸਗੋਂ ਇਸ ਦੇ ਉਲਟ ਇਸ ਬਿਖੜੀ ਚੜ੍ਹਾਈ ਨੇ ਉਨ੍ਹਾਂ ਦੇ ਮਨ ਵਿਚ ਉਲਾਸ ਪੈਦਾ ਕੀਤਾ। ਜਦੋਂ ਸੂਰਜ ਚੜ੍ਹਿਆ ਤਾਂ ਉਸ ਦੇ ਚਵ੍ਹਾਂ ਪਾਸੇ ਪਈ ਬਰਫ਼ ਸੂਰਜ ਦੇ ਚਾਨਣ ਨਾਲ ਚਮਕ ਉਠੀ। ਉਹ ਕੁਝ ਦਿਨ ਉੱਤਰਕਾਂਸ਼ੀ ਟਿਕੇ ਤੇ ਫਿਰ ਵਾਪਸ ਗੰਗੋਤਰੀ ਮੁੜ ਗਏ।

ਨਾਰਾਇਨ ਸਵਾਮੀ ਦੇ ਕਥਨ ਅਨੁਸਾਰ ਤੀਰਥ ਰਾਮ ਜੀ ਦੇ ਅਚਾਨਕ ਅਲੋਪ ਹੋ ਜਾਣ ਤੇ ਤੱਪ ਤਿਆਗ ਦੇ ਜੀਵਨ ਕਾਰਨ ਉਨ੍ਹਾਂ ਦੀ ਪਤਨੀ ਦੀ

ਸਿਹਤ ਵਿਗੜ ਗਈ। ਇਸ ਦੇ ਕਾਰਨ ਉਸ ਦੇ ਛੋਟੇ ਪੁਤਰ ਬਰਹਮਾਨੰਦ ਨੂੰ ਵਾਪਸ ਮੁਰਾਲੀਵਾਲਾ ਭੇਜ ਦਿਤਾ ਗਿਆ ਤੇ ਵਡੇ ਪੁਤਰ ਮਦਨ ਮੋਹਨ ਨੂੰ ਸਰਕਾਰੀ ਸਕੂਲ ਟੇਹਰੀ ਵਿਚ ਦਾਖ਼ਲ ਕਰਵਾ ਦਿਤਾ। ਪ੍ਰੰਤੂ ਗੋਸਾਂਈ ਬਰਿਜ ਲਾਲ ਦਾ ਖਿਆਲ ਹੈ ਕਿ ਉਸ ਦੀ ਚਾਚੀ ਦੀ ਸਿਹਤ ਵਿਚ ਕੋਈ ਵਿਗਾੜ ਨਹੀਂ ਹੋਇਆ ਸੀ ਸਗੋਂ ਤੀਰਥ ਰਾਮ ਜੀ ਨੇ ਸਨਿਆਸ ਲੈਣ ਦਾ ਫ਼ੈਸਲਾ ਕਰਨ ਤੇ ਆਪਣੀ ਪਤਨੀ ਨੂੰ ਘਰ ਵਾਪਸ ਭੇਜਣ ਦਾ ਪ੍ਰਬੰਧ ਕਰ ਦਿਤਾ। ਉਨ੍ਹਾਂ ਨੂੰ ਇਹ ਡਰ ਵੀ ਸੀ ਕੀ ਪ੍ਰਭੂ ਪ੍ਰਾਪਤੀ ਦੇ ਰਾਹ ਵਿਚ ਕਿਧਰੇ ਉਨ੍ਹਾਂ ਦੀ ਧਰਮ ਪਤਨੀ ਰੁਕਾਵਟ ਨਾ ਸਾਬਤ ਹੋਵੇ। ਕੋਈ ਧਰਮ ਪਤਨੀ ਆਪਣੀ ਸਿਹਤ ਦੇ ਵਿਗਾੜ ਕਾਰਨ ਆਪਣੇ ਪਤੀ ਤੋਂ ਵਖ ਹੋਣਾ ਪ੍ਰਵਾਨ ਨਹੀਂ ਕਰੇਗੀ।

ਕੁਝ ਵੀ ਹੋਵੇ ਉਨ੍ਹਾਂ ਦੀ ਧਰਮ ਪਤਨੀ ਨੂੰ ਵਾਪਸ ਮੁਰਾਲੀਵਾਲਾ ਆਇਆਂ ਦੋ ਮਹੀਨੇ ਵੀ ਨਹੀਂ ਹੋਏ ਸਨ ਜਦੋਂ ਤੀਰਥ ਰਾਮ ਜੀ ਨੇ ਬਾਕਾਇਦਾ ਸਨਿਆਸ ਧਾਰਨ ਕਰ ਲਿਆ। ਇਕ ਨਾਈ ਨੂੰ ਤੀਰਥ ਰਾਮ ਦੇ ਸਿਰ ਦੇ ਸਾਰੇ ਵਾਲ ਸਾਫ਼ ਕਰਨ ਲਈ ਬੁਲਾਇਆ ਗਿਆ ਤੇ ਨਾਰਾਇਨ ਤੇ ਇਕ ਹੋਰ ਪੁਰਸ਼ ਨੇ ਉਨ੍ਹਾਂ ਦੇ ਕਪੜੇ ਭਗਵੇ ਰੰਗ ਦਿਤੇ। ਤੀਰਥ ਰਾਮ ਜੀ ਗੰਗਾ ਨਦੀ ਵਿਚ ਇਸ਼ਨਾਨ ਕਰਨ ਲਈ ਉਤਰੇ ਤੇ ਆਪਣਾ ਜਨੇਊ ਜਿਹੜਾ ਹੁਣ ਤਕ ਉਨ੍ਹਾਂ ਨੇ ਪਾਈ ਰਖਿਆ ਸੀ ਉਤਾਰ ਕੇ ਗੰਗਾ ਨਦੀ ਵਿਚ ਪ੍ਰਵਾਹ ਦਿਤਾ। ਬਾਹਰ ਨਿਕਲ ਕੇ ਉਨ੍ਹਾਂ ਨੇ ਭਗਵੇ ਰੰਗ ਦੇ ਕਪੜੇ ਪਾ ਲਏ ਤੇ ਕੁਝ ਦੇਰ ਸਮਾਧੀ ਵਿਚ ਬੈਠ ਗਏ। ਉਨ੍ਹਾਂ ਸਾਧੂਆਂ ਨੂੰ, ਜੇਹੜੇ ਉਤਰਕਾਂਸ਼ੀ ਤੋਂ ਇਸ ਰਸਮ ਵਿਚ ਸ਼ਾਮਲ ਹੋਣ ਲਈ ਉਚੇਚੇ ਆਏ ਸਨ, ਭੋਜਨ ਕਰਾਇਆ ਗਿਆ। ਆਪਣਾ ਪਹਿਲਾ ਨਾਂ ਛਡ ਕੇ ਉਨ੍ਹਾਂ ਨੇ ਹੁਣ ਆਪਣਾ ਨਾਂ 'ਰਾਮ ਤੀਰਥ' ਰਖ ਲਿਆ। ਇਸ ਤਬਦੀਲੀ ਦੇ ਉਨ੍ਹਾਂ ਨੇ ਦੋ ਕਾਰਨ ਦਸੇ ਹਨ। ਪਹਿਲਾ ਤਾਂ ਇਹ ਕਿ ਉਨ੍ਹਾਂ ਨੇ ਆਪਣੇ ਜੀਵਨ ਦੇ ਪ੍ਰਵਾਹ ਨੂੰ ਪਿਛੇ ਵਲ ਮੋੜ ਲਿਆ ਸੀ। ਤੇ ਉਹ ਬਾਹਰਲੇ ਦਿਸਦੇ ਸੰਸਾਰ ਤੋਂ ਹਟ ਕੇ ਆਪਣੇ ਅੰਦਰ ਦੀ ਦੁਨੀਆਂ ਵਿਚ ਮਗਨ ਹੋ ਗਏ ਸੀ। ਦੂਜਾ ਕਾਰਨ ਇਹ ਸੀ ਕਿ ਦਵਾਰਕਾ ਦੇ ਸ਼ੰਕਰਾਚਾਰੀਆ ਸ੍ਰੀ ਮਾਧਵ ਤੀਰਥ ਦੇ, ਜਿਹੜੇ ਤੀਰਥ ਮੱਤ ਦੇ ਸਨਿਆਸੀ ਸਨ, ਉਹ ਚੇਲੇ ਸਨ। ਦਸਦੇ ਨੇ ਕਿ ਜਦੋਂ

ਸਵਾਮੀ ਰਾਮ ਤੀਰਥ ਦੇ ਪੁਤਰ ਮਦਨ ਮੋਹਨ ਨੇ ਆਪਣੇ ਪਿਤਾ ਨੂੰ ਪਹਿਲੀ ਵਾਰ ਭਗਵੇ ਕਪੜਿਆਂ ਵਿਚ ਵੇਖਿਆ ਤਾਂ ਉਹ ਬਹੁਤ ਰੋਇਆ। ਹੁਣ ਸਵਾਮੀ ਰਾਮ ਤੀਰਥ ਨੇ ਆਪਣਾ ਨਿਤ ਦਾ ਪੱਕਾ ਨੇਮ ਧਾਰਨ ਕਰ ਲਿਆ ਤੇ ਉਸ ਅਨੁਸਾਰ ਉਹ ਨਾਰਾਇਨ ਤੇ ਦੂਜੇ ਹੋਰ ਲੋਕਾਂ ਨੂੰ ਕੇਵਲ ਨੀਯਤ ਸਮੇਂ ਤੇ ਹੀ ਮਿਲਦੇ। ਕੁਝ ਹਫ਼ਤਿਆਂ ਮਗਰੋਂ ਨਾਰਾਇਨ ਨੂੰ ਲਾਹੌਰ ਭੇਜਿਆ ਗਿਆ ਤਾਂ ਜੋ ਉਹ 'ਅਲਫ਼' ਮਾਸਕ ਪੱਤਰ ਦੇ ਇਕ ਨਵੇਂ ਅੰਕ ਵਿਚ ਉਹ ਸਾਰੇ ਲੇਖ ਤੇ ਹੋਰ ਸਾਮਗਰੀ, ਜੇਹੜੀ ਸਵਾਮੀ ਰਾਮ ਤੀਰਥ ਨੇ ਪਿਛਲੇ ਛੇ ਮਹੀਨਿਆਂ ਵਿਚ ਤਿਆਰ ਕੀਤੀ ਸੀ, ਪ੍ਰਕਾਸ਼ਤ ਕਰਨ ਦਾ ਪ੍ਰਬੰਧ ਕਰੇ। ਹੁਣ ਸਵਾਮੀ ਰਾਮ ਤੀਰਥ ਦੀ ਮਹਿਮਾ ਦੂਰ ਦੂਰ ਤਕ ਫ਼ੈਲ ਗਈ। ਅਨੇਕਾਂ ਯਾਤਰੂ ਤੇ ਖ਼ਾਸ ਕਰਕੇ ਸਾਧੂ ਉਨ੍ਹਾਂ ਦੇ ਦਰਸ਼ਨ ਲਈ ਆਉਣ ਲਗ ਪਏ। ਅਜਿਹਾ ਇਕ ਦਰਸ਼ਕ ਟੇਹਰੀ ਦੇ ਰਾਜਾ ਦੇ ਖ਼ਾਨਦਾਨ ਵਿਚੋਂ ਸੀ। ਉਹ ਸਵਾਮੀ ਰਾਮ ਤੀਰਥ ਨੂੰ ਆ ਕੇ ਕਹਿਣ ਲਗਾ ਕਿ ਉਸ ਨੂੰ ਪ੍ਰਮਾਤਮਾ ਦੇ ਦਰਸ਼ਨ ਕਰਾਏ। ਇਹ ਇਕ ਬੜੀ ਵਡੀ ਮੰਗ ਸੀ। ਪਰ ਸਵਾਮੀ ਰਾਮ ਤੀਰਥ ਅਜੇਹੇ ਸਵਾਲਾਂ ਤੇ ਮੰਗਾਂ ਦਾ ਯੋਗ ਜਵਾਬ ਆਪਣੀ ਸਿਆਣਪ, ਚਤੁਰਾਈ, ਸਬਰ ਤੇ ਹਾਜ਼ਰਜਵਾਬੀ ਨਾਲ ਦੇਣ ਲਈ ਸਦਾ ਤਤਪਰ ਰਹਿੰਦੇ ਸੀ।

ਸਵਾਮੀ ਰਾਮ ਤੀਰਥ ਨੇ ਉਸ ਨੂੰ ਪੁਛਿਆ ਕਿ ਉਹ ਕੌਣ ਏ ਤੇ ਕੀ ਏ? ਉਸ ਨੇ ਜਵਾਬ ਦਿਤਾ, "ਮੈਂ ਫਲਾਣਾ ਫਲਾਣਾ ਹਾਂ ਤੇ ਫਲਾਣੇ ਦਾ ਪੁੱਤਰ ਹਾਂ।" ਸਵਾਮੀ ਜੀ ਨੇ ਕਿਹਾ ਕਿ ਉਸ ਦਾ ਜਵਾਬ ਠੀਕ ਨਹੀਂ ਹੈ। ਉਸ ਪੁਰਸ਼ ਨੇ ਕੇਵਲ ਆਪਣੇ ਸਰੀਰ ਦੀ ਪਛਾਣ ਦਸੀ ਸੀ। ਸਵਾਮੀ ਰਾਮ ਤੀਰਥ ਨੇ ਉਸ ਨੂੰ ਕਿਹਾ, "ਸਰੀਰ ਤਾਂ ਬੇਸ਼ੱਕ ਤੁਹਾਡੀ ਮਲਕੀਅਤ ਹੈ ਪਰ ਤੁਸੀਂ ਸਰੀਰ ਤਾਂ ਨਹੀਂ ਹੋ।" ਇਹ ਸੁਣ ਕੇ ਰਾਜ ਕੁਮਾਰ ਨੇ ਕਿਹਾ ਕਿ ਉਹ ਸਰੀਰ ਨਹੀਂ ਸਗੋਂ ਮਨ ਹੈ। ਸਵਾਮੀ ਜੀ ਨੇ ਉਸ ਨੂੰ ਕਿਹਾ ਕਿ ਉਸ ਦੀ ਜਵਾਨੀ ਅਸਲ ਵਿਚ ਉਸ ਦੇ ਸਰੀਰ ਤੇ ਮਨ ਚਿਤ ਦੁਹਾਂ ਤੋਂ ਉਪਰ ਹੈ। ਸਵਾਮੀ ਰਾਮ ਤੀਰਥ ਨੇ ਇਕ ਹੋਰ ਸਵਾਲ ਉਸ ਨੂੰ ਪੁਛਿਆ, "ਤੁਸਾਂ ਅਜ ਕੀ ਕੰਮ ਕੀਤਾ ਹੈ?" ਜਦ ਇਸ ਦੇ ਜਵਾਬ ਵਿਚ ਰਾਜ ਕੁਮਾਰ ਨੇ ਦਸਿਆ ਕਿ ਉਸ ਨੇ ਇਹ ਕੁਝ ਖਾਧਾ ਪੀਤਾ ਤੇ ਕੁਝ ਲਿਖਾਈ ਕੀਤੀ ਹੈ

ਤਾਂ ਸਵਾਮੀ ਜੀ ਨੇ ਕਿਹਾ ਇਨ੍ਹਾਂ ਤੋਂ ਇਲਾਵਾ ਉਸ ਨੇ ਹੋਰ ਬਹੁਤ ਕੁਝ ਕੀਤਾ ਹੈ। ਉਸ ਦੇ ਉਹ ਰੁਝੇਵੇਂ ਤੇ ਕੰਮ ਕੁਝ ਚੇਤ ਤੇ ਕੁਝ ਅਚੇਤ ਸਨ, ਜਿਹਾ ਕਿ ਸਾਹ ਲੈਣਾ ਤੇ ਸਰੀਰ ਦਾ ਵਧਣਾ ਫੁਲਣਾ, । ਇਸ ਤਰ੍ਹਾਂ ਸਵਾਮੀ ਰਾਮ ਤੀਰਥ ਨੇ ਇਹ ਗੱਲ ਉਸ ਰਾਜ ਕੁਮਾਰ ਦੇ ਰੋਮ ਰੋਮ ਵਿਚ ਭਰ ਦਿਤੀ "ਮੈਂ ਉਹ ਅਨੰਤ ਸ਼ਕਤੀ ਹਾਂ ਜਿਹੜੀ ਨਾ ਸੌਂਦੀ ਹੈ ਤੇ ਨਾ ਬਦਲਦੀ ਹੈ ਜਦ ਕਿ ਸਰੀਰ ਤੇ ਮਨ ਆਪਣਾ ਰੂਪ ਬਦਲਦੇ ਰਹਿੰਦੇ ਹਨ। ਮੈਂ ਤਾਂ ਸਦਾ ਇਕ ਹੀ ਹਾਲਤ ਵਿਚ ਰਹਿੰਦਾ ਹਾਂ। ਉਹ ਸ਼ਕਤੀ ਜਿਹੜੀ ਰੁੱਖਾਂ ਤੇ ਜਾਨਵਰਾਂ ਨੂੰ ਵਡਿਆਂ ਕਰਦੀ ਹੈ ਤੇ ਨਦੀਆਂ ਤੇ ਤਾਰਿਆਂ ਨੂੰ ਹਰਕਤ ਵਿਚ ਲਿਆਉਂਦੀ ਹੈ ਉਹੀ ਮੇਰੇ ਸਰੀਰ ਦੇ ਵਾਲਾਂ ਦਾ ਆਕਾਰ ਵਧਾਂਦੀ ਹੈ ਤੇ ਮੇਰੇ ਅੰਦਰ ਲਹੂ ਦੀ ਹਰਕਤ ਪੈਦਾ ਕਰਦੀ ਹੈ।"

ਦਰਸ਼ਕਾਂ ਦੀ ਵਧਦੀ ਗਿਣਤੀ ਤੇ ਆਵਾਜਾਈ ਦੇ ਕਾਰਨ ਸਵਾਮੀ ਰਾਮ ਤੀਰਥ ਨੂੰ ਮੁਰਲੀਧਰ ਦੇ ਬਾਗ ਵਿਚ ਉਹ ਇਕਾਂਤ ਤੇ ਸ਼ਾਂਤ ਵਾਯੂਮੰਡਲ ਪ੍ਰਾਪਤ ਨਾ ਹੁੰਦਾ ਜਿਸ ਦੀ ਉਨ੍ਹਾਂ ਨੂੰ ਚਾਹ ਸੀ। ਇਸ ਕਾਰਨ ਉਨ੍ਹਾਂ ਨੇ ਬਾਗ ਨੂੰ ਛਡ ਕੇ ਜੂਨ ੧੯੦੧ ਵਿਚ ਟੇਹਰੀ ਤੋਂ ਕੋਈ ਛੇ ਮੀਲ ਦੂਰ ਗੰਗਾ ਨਦੀ ਦੇ ਕੰਢੇ ਇਕ ਗੁਫਾ ਵਿਚ ਨਿਵਾਸ ਕਰ ਲਿਆ। ਇਸ ਤਬਦੀਲੀ ਬਾਰੇ ਉਨ੍ਹਾਂ ਨੇ ਕਿਸੇ ਨੂੰ ਨਾ ਦਸਿਆ। ਜਦੋਂ ਕੁਝ ਹਫ਼ਤੇ ਮਗਰੋਂ ਨਾਰਾਇਨ ਲਾਹੌਰ ਤੋਂ ਪਰਤਿਆ ਤਾਂ ਉਸ ਨੇ ਸਵਾਮੀ ਜੀ ਦੇ ਨਵੇਂ ਟਿਕਾਣੇ ਦੀ ਭਾਲ ਅਰੰਭ ਦਿਤੀ। ਜਦੋਂ ਉਹ ਉਸ ਥਾਂ ਤੇ ਪੁਜਾ ਤਾਂ ਸਵਾਮੀ ਰਾਮ ਤੀਰਥ ਨਦੀ ਦੇ ਕੰਢੇ ਘੂਕ ਸੁਤੇ ਪਏ ਸੀ। ਇਸ ਘੂਕ ਨੀਂਦਰੇ ਸੌਣ ਤੋਂ ਪਹਿਲੋਂ ਉਨ੍ਹਾਂ ਨੇ ਅਗੰਮੀ ਮਸਤੀ ਦੀ ਦਸ਼ਾ ਵਿਚ ਕੁਝ ਕਵਿਤਾਵਾਂ ਤੇ ਗੀਤ ਰਚੇ ਸਨ। ਨਾਰਾਇਨ ਨੇ ਉਨ੍ਹਾਂ ਨੂੰ ਆਪਣੀ ਪਤਰਕਾ ਵਿਚ ਵਰਤਣ ਲਈ ਲਿਖ ਲਿਆ।

ਸਵਾਮੀ ਰਾਮ ਤੀਰਥ ਦੇ ਅਗਲੇ ਕੁਝ ਮਹੀਨੇ ਡੂੰਘੀ ਸਮਾਧੀ, ਅਤਰ-ਧਿਆਨਤਾ ਤੇ ਦੂਰ ਦੁਰੇਡੇ ਪਹਾੜੀਆਂ ਦੇ ਭਰਮਣ ਵਿਚ, ਜਿਨ੍ਹਾਂ ਤੇ ਚੜ੍ਹਨਾ ਵੀ ਅਸੰਭਵ ਸੀ, ਬਤੀਤ ਕੀਤੇ। ਅਗਸਤ ੧੯੦੧ ਵਿਚ ਨਾਰਾਇਨ ਤੇ ਇਕ ਹੋਰ ਭਗਤ ਨੂੰ ਨਾਲ ਲੈ ਕੇ ਉਹ ਜਮਨਾ ਨਦੀ ਦੇ ਨਿਕਲਣ ਦੇ ਸਥਾਨ 'ਜਮਨੌਤਰੀ' ਵਲ ਚਲ ਪਏ। ਇਸ ਪੈਦਲ ਸਫ਼ਰ ਵਿਚ ਉਨ੍ਹਾਂ ਦੇ ਤਿੰਨ

ਹਫ਼ਤੇ ਬਤੀਤ ਹੋ ਗਏ। ਉਥੇ ਪਹੁੰਚਣ ਮਗਰੋਂ ਉਹ ਮੰਦਰ ਵਿਚ ਕੋਈ ਪੰਦਰਾਂ ਦਿਨ ਠਹਿਰੇ। ਉਨ੍ਹਾਂ ਦਾ ਅਗਲਾ ਟਿਕਾਣਾ ਸੁਮੇਰ ਪਰਬਤ ਸੀ! ਇਸ ਬਾਰੇ ਰਾਮ ਤੀਰਥ ਨੇ ਕਿਹਾ ਹੈ ਕਿ ਉਹ ਕਸ਼ਮੀਰ ਨਾਲੋਂ ਵੀ ਵਧੇਰਾ ਪਿਆਰਾ ਦ੍ਰਿਸ਼ ਪੇਸ਼ ਕਰਦਾ ਹੈ। ਇਥੇ ਉਹ ਆਪਣੇ ਕੁਦਰਤੀ ਰੂਪ ਵਿਚ ਭਰਮਣ ਕਰਦੇ ਰਹੇ। ਉਸ ਮਾਨਸਕ ਅਵਸਥਾ ਦਾ ਜ਼ਿਕਰ ਕਰਦਿਆਂ ਆਪ ਨੇ ਕਿਹਾ, "ਮੈਂ ਕੁਦਰਤ ਦੀ ਸਾਰੀ ਖ਼ੂਬਸੂਰਤੀ ਦੀ ਗੋਦ ਵਿਚ ਬੈਠਾ ਹਾਂ।" ਉਨ੍ਹਾਂ ਨੂੰ ਜੰਗਲੀ ਜਾਨਵਰਾਂ ਤੋਂ ਕੋਈ ਡਰ ਨਹੀਂ ਲਗਦਾ ਸੀ। ਇਕ ਵੇਰ ਪੰਜ ਰਿੱਛ ਜਿਨ੍ਹਾਂ ਨੂੰ ਉਹ ਰਾਹ ਵਿਚ ਮਿਲ ਪਏ, ਉਨ੍ਹਾਂ ਨੂੰ ਕੋਈ ਹਾਨੀ ਪੁਚਾਏ ਬਿਨਾਂ ਅਗੇ ਨਿਕਲ ਗਏ। ਇਕ ਹੋਰ ਮੌਕੇ ਤੇ ਉਨ੍ਹਾਂ ਨੂੰ ਵੇਖ ਕੇ ਇਕ ਸ਼ੇਰ ਤੇ ਇਕ ਬਘਿਆੜ ਚੁੱਪ ਚਾਪ ਅਗੇ ਨਿਕਲ ਗਏ। ਵਾਪਸ ਗੰਗੋਤਰੀ ਮੁੜਦਿਆਂ ਉਨ੍ਹਾਂ ਨੇ ਇਕ ਅਜਿਹਾ ਬਿਖੜਾ ਰਸਤਾ ਚੁਣਿਆ ਜਿਸ ਤੇ ਲਗਾਤਾਰ ਦੋ ਤਿੰਨ ਦਿਨ ਬਰਫ਼ ਤੇ ਚਲਣਾ ਪੈਣਾ ਸੀ। ਇਸ ਮੌਕੇ ਤੇ ਸਵਾਮੀ ਰਾਮ ਤੀਰਥ ਨੇ ਗੰਗਾ ਨਦੀ ਦੇ ਸੋਮੇ ਤੇ ਕੋਈ ਮਹੀਨਾ ਭਰ ਵਿਸਰਾਮ ਕੀਤਾ। ਉਹ ਇਕ ਅਜਿਹੀ ਥਾਂ ਤੇ ਠਹਿਰੇ, ਜਿਹੜੀ ਚੁਪਾਸਿਉਂ ਹਰਿਆਵਲ ਵਿਚ ਲਪੇਟੀ ਹੋਈ ਸੀ ਤੇ ਜਿਥੋਂ ਉਹ ਦਰਿਆ ਨੂੰ ਚੰਗੀ ਤਰ੍ਹਾਂ ਵੇਖ ਸਕਦੇ ਸੀ। ਇਥੇ ਦਰਿਆ ਕਾਫ਼ੀ ਡੂੰਘਾ, ਚੌੜਾ ਤੇ ਤੇਜ਼ ਵਗਦਾ ਸੀ, ਪਰ ਉਨ੍ਹਾਂ ਨੇ ਇਸ ਨੂੰ ਕਈ ਵਾਰ ਪਾਰ ਕੀਤਾ।

ਇਥੇ ਰਹਿੰਦਿਆਂ ਉਨ੍ਹਾਂ ਨੂੰ ਜਿਹੜੀ ਥੋੜੀ ਬਹੁਤ ਖ਼ੁਰਾਕ ਮਿਲੀ ਉਹ ਉਨ੍ਹਾਂ ਲਈ ਇਤਨੀ ਨਾਮੁਆਫ਼ਿਕ ਸੀ, ਕਿ ਉਨ੍ਹਾਂ ਦਾ ਪੇਟ ਬਹੁਤ ਖਰਾਬ ਹੋ ਗਿਆ ਤੇ ਚਾਰ ਦਿਨ ਦੀ ਤਕਲੀਫ਼ ਮਗਰੋਂ ਉਨ੍ਹਾਂ ਨੂੰ ਆਰਾਮ ਆਇਆ। ਹੁਣ ਉਨ੍ਹਾਂ ਨੇ ਫਿਰ ਸੁਮੇਰ ਜਾਣ ਦਾ ਫ਼ੈਸਲਾ ਕੀਤਾ। ਕੇਵਲ ਇਕ ਲੰਗੋਟੀ ਨਾਲ ਤੇ ਆਪਣੇ ਸਿਰ ਤੇ ਪੈਰਾਂ ਨੂੰ ਢਕਣ ਲਈ ਕੋਈ ਚੀਜ਼ ਲਏ ਬਿਨਾਂ ਤੇ ਉਹ ਵੀ ਪੈਦਲ। ਉਨ੍ਹਾਂ ਦੇ ਨਾਲ ਪੰਜ ਤਕੜੇ ਪਹਾੜੀਏ ਸਨ ਜਿਨ੍ਹਾਂ ਨੇ ਆਪਣੇ ਸਾਧਾਰਨ ਕਪੜੇ ਪਾਏ ਹੋਏ ਸਨ। ਇਹ ਚੜ੍ਹਾਈ ਇਤਨੀ ਕਠਨ ਸੀ ਤੇ ਰਸਤੇ ਦੀਆਂ ਮੁਸ਼ਕਲਾਂ ਤੇ ਰੁਕਾਵਟਾਂ ਇਤਨੀਆਂ ਪਰਬਲ ਕਿ ਉਨ੍ਹਾਂ ਦੇ ਸਾਥੀ ਥਕ ਗਏ। ਤੇ ਇਕ ਇਕ ਕਰਕੇ ਰਸਤੇ ਵਿਚ ਹੀ ਰਹਿ ਗਏ। ਉਹ ਇਕੱਲੇ ਹੀ ਉਥੇ ਪਹੁੰਚੇ। ਸੁਮੇਰ ਪਰਬਤ ਬਾਰੇ ਉਨ੍ਹਾਂ ਨੇ ਕਿਹਾ

ਕਿ ਇਹ ਸਚਮੁਚ "ਪ੍ਰਮਾਤਮਾ ਦਾ ਪਰਬਤ" ਹੈ ਤੇ ਇਸ ਦਾ ਸੁਹੱਪਣ ਮਨ ਨੂੰ ਮੋਹ ਲੈਂਦਾ ਹੈ।

ਪਰਬਤਾਂ ਦੇ ਇਸ ਨਿਡਰ ਪਾਂਧੀ ਦੀ ਅਗਲੀ ਯਾਤਰਾ ਕੇਦਾਰ ਨਾਥ ਤੇ ਬਦਰੀ ਨਾਥ ਦੀ ਸੀ। ਉਹ ੩ ਨਵੰਬਰ, ੧੯੦੧ ਨੂੰ ਕਿਦਾਰ ਨਾਥ ਪਹੁੰਚੇ। ਇਸ ਦੇ ਸੱਤ ਦਿਨ ਮਗਰੋਂ ਦੀਵਾਲੀ ਸੀ। ਉਹ ਉਥੇ ਦੀਵਾਲੀ ਤਕ ਠਹਿਰੇ। ਦੀਵਾਲੀ ਵਾਲੇ ਦਿਨ ਸੂਰਜ ਗ੍ਰਹਿਣ ਵੀ ਲਗਿਆ।

ਹੁਣ ਸਰਦੀ ਦਾ ਮੌਸਮ ਆ ਚੁਕਿਆ ਸੀ ਤੇ ਉਨ੍ਹਾਂ ਨੇ ਸੋਚਿਆ ਕਿ ਉਨ੍ਹਾਂ ਨੂੰ ਮੈਦਾਨਾਂ ਤੇ ਚਲੇ ਜਾਣਾ ਯੋਗ ਹੋਵੇਗਾ। ਇਸ ਸਮੇਂ ਉਨ੍ਹਾਂ ਨੂੰ ਮਥਰਾ ਤੋਂ ਇਕ ਸੱਦਾ ਪੱਤਰ ਮਿਲਿਆ ਜਿਸ ਵਿਚ ਉਨ੍ਹਾਂ ਨੂੰ ਬੇਨਤੀ ਕੀਤੀ ਗਈ ਕਿ ਉਹ ਉਸ ਸਥਾਨ ਤੇ ਕਰਿਸਮਿਸ (ਵਡੇ ਦਿਨਾਂ) ਵਿਚ ਹੋ ਰਹੀ ਵਖੋ ਵਖ ਧਰਮਾਂ ਦੀ ਕਾਨਫ੍ਰੰਸ ਦੀ ਪ੍ਰਧਾਨਗੀ ਕਰਨ। ਇਸ ਸਮਾਗਮ ਵਿਚ ਸਵਾਮੀ ਰਾਮ ਤੀਰਥ ਦੇ ਸ਼ਾਮਲ ਹੋਣ ਦਾ ਬੜਾ ਮਹੱਤਵਪੂਰਨ ਅਸਰ ਕੇਵਲ ਉਨ੍ਹਾਂ ਦੇ ਆਪਣੇ ਜੀਵਨ ਤੇ ਹੀ ਨਹੀਂ ਸਗੋਂ ਕਾਨਫ੍ਰੰਸ ਤੇ ਵੀ ਪਿਆ। ਉਸ ਕਾਨਫ੍ਰੰਸ ਬਾਰੇ ਜੇਹੜੀਆਂ ਰੀਪੋਰਟਾਂ ਅਖ਼ਬਾਰਾਂ ਵਿਚ ਪ੍ਰਕਾਸ਼ਤ ਹੋਈਆਂ ਉਨ੍ਹਾਂ ਤੋਂ ਸਾਨੂੰ ਉਸ ਥਲਕਾ ਮਚਾਣ ਵਾਲੀ ਦੇਣ ਦਾ ਪਤਾ ਲਗਦਾ ਹੈ, ਜਿਹੜੀ ਸਵਾਮੀ ਰਾਮ ਤੀਰਥ ਨੇ ਇਸ ਕਾਨਫ੍ਰੰਸ ਨੂੰ ਦਿਤੀ। ਲਾਹੌਰ ਤੋਂ ਪ੍ਰਕਾਸ਼ਤ ਹੋਣ ਵਾਲੇ "ਫਰੀ ਥਿੰਕਰ" ਨਾਂ ਦੇ ਇਕ ਪੱਤਰ ਨੇ ਸਵਾਮੀ ਜੀ ਬਾਰੇ ਇਸ ਤਰ੍ਹਾਂ ਲਿਖਿਆ :-

"ਇਸ ਕਾਨਫ੍ਰੰਸ ਵਿਚ ਆਏ ਵਖ ਵਖ ਕਿਸਮਾਂ ਦੇ ਸਰੋਤਿਆਂ ਉਪਰ ਇਕ ਬੜੇ ਅਡੋਲ, ਸ਼ਾਂਤ ਚਿਤ, ਸਿਧੇ ਸਾਦੇ ਨੌਜੁਆਨ ਨੇ, ਜਿਸ ਨੂੰ ਪੁਰਾਤਨ ਤੇ ਨਵੀਨ ਧਾਰਮਕ ਫ਼ਲਸਫ਼ੇ ਤੇ ਵਿਗਿਆਨ ਦਾ ਗੂੜ੍ਹਾ ਗਿਆਨ ਸੀ, ਆਪਣੀ ਰਾਹੀਂ ਜਾਦੂ ਦਾ ਅਸਰ ਕੀਤਾ ਹੈ। ਉਸ ਨੌਜਵਾਨ ਵਿਚ ਉਹ ਸਾਰੇ ਗੁਣ ਮੌਜੂਦ ਨੇ ਜਿਹੜੇ ਇਕ ਸੱਚੀ ਦੇ ਡੂੰਘੀ ਸ਼ਰਧਾ ਵਾਲੇ ਮਨੁੱਖ ਵਿਚ ਹੋਣੇ ਚਾਹੀਦੇ ਨੇ। ਉਸ ਦੀ ਗੱਲ ਬਾਤ, ਵਰਤ ਵਰਤਾਅ ਵਿਚ ਬੜੀ ਸਾਦਗੀ, ਬੱਚਿਆਂ ਵਾਲਾ ਭੋਲਾ ਪਨ ਤੇ ਮਿਠਾਸ ਭਰੀ ਨਰਮੀ ਹੈ ਪਰ ਉਸ ਦੇ ਅਕੀਦੇ ਦੇ ਵਿਸ਼ਵਾਸ਼ ਫ਼ੌਲਾਦ ਵਾਂਗ ਮਜਬੂਤ ਨੇ। ਉਹ ਆਪਣੇ ਵਿਚਾਰ ਪ੍ਰਗਟ ਕਰਦਿਆਂ ਦੂਜਿਆਂ ਦੇ ਜਜ਼ਬਿਆਂ ਦਾ ਬੜਾ ਸਤਿਕਾਰ ਕਰਦਾ ਹੈ, ਪਰ

ਆਪਣੇ ਨਿਸਚੇ ਤੇ ਅਕੀਦੇ ਬੜੀ ਦਲੇਰੀ ਤੇ ਖੁਲ੍ਹ ਦਿਲੀ ਨਾਲ ਦਸਦਿਆਂ ਕੁਝ ਲੁਕਾ ਨਹੀਂ ਕਰਦਾ।" ਪੂਰਨ ਸਿੰਘ ਨੇ ਵੀ ਉਸ ਡੂੰਘੇ ਪ੍ਰਭਾਵ ਦਾ ਇਉਂ ਵਰਣਨ ਕੀਤਾ ਹੈ ਜਿਹੜਾ ਸਵਾਮੀ ਰਾਮ ਤੀਰਥ ਦੇ ਭਾਸ਼ਨਾਂ ਨੇ ਕਾਨਫ੍ਰੰਸ ਤੇ ਪਾਇਆ।

"ਸਵਾਮੀ ਰਾਮ ਤੀਰਥ ਦੀ ਕਾਨਫ਼੍ਰੰਸ ਵਿਚ ਮੌਜੂਦਗੀ ਦਾ ਪ੍ਰਭਾਵ ਬੜਾ ਅਚਰਜ ਸੀ। ਉਹ ਬੜਾ ਵਿਸਮਾਦ ਤੇ ਖੁਸ਼ੀ ਖਲੇਰਦੇ ਸਨ। ਉਨ੍ਹਾਂ ਦੇ ਵਿਚਾਰ ਸੁਣ ਕੇ ਤੇ ਖ਼ਾਸ ਕਰਕੇ ਉਨ੍ਹਾਂ ਤੋਂ 'ਓਮ' ਦਾ ਉਚਾਰਨ ਸੁਣ ਕੇ ਲੋਕ ਬੜੇ ਪ੍ਰਭਾਵਿਤ ਹੋਂਦੇ ਸਨ। ਹਰ ਇਕ ਧਾਰਮਕ ਪੁਰਸ਼ ਉਨ੍ਹਾਂ ਨਾਲ 'ਓਮ' ਦਾ ਉਚਾਰਨ ਕਰਨ ਲਗ ਪੈਂਦਾ ਹੈ। ਸਵਾਮੀ ਜੀ ਦੇ ਦਰਸ਼ਨ ਕਰਨੇ ਆਪਣੇ ਜੀਵਨ ਨੂੰ ਨਵੇਂ ਸਿਰਿਓਂ ਜੀਣ ਦੇ ਸਮਾਨ ਹੈ। ਹਿਰਦੇ ਦੀ ਸਾਰੀ ਮਲੀਨਤਾ, ਨੀਚਤਾ ਤੇ ਹੋਛਾਪਨ ਉਨ੍ਹਾਂ ਦੇ ਦਰਸ਼ਨ ਨਾਲ ਦੂਰ ਹੋ ਜਾਂਦੇ ਨੇ ਤੇ ਆਦਮੀ ਬੜੀ ਉਚੀ ਦਸ਼ਾ ਵਿਚ ਚਲਾ ਜਾਂਦਾ ਹੈ। ਜਿਹੜੇ ਲੋਕ ਸਵਾਮੀ ਜੀ ਦੇ ਵਿਸਮਾਦ ਦੇ ਜਾਦੂ ਥਲੇ ਆ ਜਾਂਦੇ ਸਨ ਉਨ੍ਹਾਂ ਦੀਆਂ ਅੱਖਾਂ ਵਿਚ ਇਕ ਨਵਾਂ ਤੇ ਅਪ੍ਰੰਪਰ ਗਿਆਨ ਲਿਸ਼ਕਣ ਲਗ ਪੈਂਦਾ ਸੀ।"

ਮਈ ਦੇ ਮਹੀਨੇ ਵਿਚ ਸਵਾਮੀ ਰਾਮ ਤੀਰਥ ਟੇਹਰੀ ਦੇ ਨੇੜੇ ਦੇ ਪਹਾੜਾਂ ਵਲ ਚਲੇ ਗਏ। ਰਸਤੇ ਵਿਚ ਉਹ ਇਕ ਪਹਾੜ ਦੀ ਟੀਸੀ ਤੇ ਇਕ ਪੁਰਾਣੇ ਕਿਲ੍ਹੇ ਵਿਚ ਕੁਝ ਚਿਰ ਠਹਿਰੇ। ਉਸ ਸਮੇਂ ਦੇ ਟੇਹਰੀ ਦੇ ਮਹਾਰਾਜਾ ਕੀਰਤੀ ਸ਼ਾਹ ਵੀ ਡੇਹਰਾਦੂਨ ਜਾਂਦਿਆਂ ਉਧਰੋਂ ਲੰਘ ਗਏ। ਮਹਾਰਾਜਾ ਦੇ ਵਜ਼ੀਰ ਨੇ ਸਵਾਮੀ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਉਹ ਮਹਾਰਾਜਾ ਨੂੰ ਦਰਸ਼ਨ ਦੇਣ। ਮਹਾਰਾਜਾ ਨੇ ਸਵਾਮੀ ਜੀ ਦੇ ਆਉਣ ਤੇ ਉਨ੍ਹਾਂ ਦਾ ਬੜਾ ਨਿੱਘਾ ਤੇ ਸਤਿਕਾਰ ਪੂਰਬਕ ਸੁਆਗਤ ਕੀਤਾ। ਦੋਵੇਂ ਧਾਰਮਕ ਮਸਲਿਆਂ ਤੇ ਵਿਚਾਰ ਕਰਦੇ ਰਹੇ। ਮਹਾਰਾਜਾ ਨੇ ਸਵਾਮੀ ਜੀ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋਕੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਉਥੇ ਕੁਝ ਦਿਨ ਹੋਰ ਟਿਕਣ। ਉਸ ਤੋਂ ਬਾਅਦ ਦੋਵੇਂ ਟੇਹਰੀ ਦੀ ਗਰਮੀ ਦੇ ਮੌਸਮ ਦੀ ਰਾਜਧਾਨੀ ਪ੍ਰਤਾਪਨਗਰ ਵਿਚ ਚਲੇ ਗਏ ਤੇ ਉਥੇ ਅਕਸਰ ਵਿਚਾਰ ਵਟਾਂਦਰਾ ਕਰਦੇ ਰਹਿੰਦੇ।

ਜੁਲਾਈ ੧੯੦੨ ਦੀ ਇਕ ਸ਼ਾਮ ਨੂੰ ਮਹਾਰਾਜਾ ਨੇ ਸਵਾਮੀ ਜੀ ਨੂੰ

ਜਾਪਾਨ ਵਿਚ ਹੋਣ ਵਾਲੀ ਵਖ ਵਖ ਧਰਮਾਂ ਦੀ ਕਾਨਫ਼੍ਰੰਸ ਬਾਰੇ ਛਪੀ ਇਕ ਖ਼ਬਰ ਬਾਰੇ ਦਸਿਆ। ਉਸ ਕਾਨਫ੍ਰੰਸ ਵਿਚ ਭਾਰਤ ਵਿਚ ਪ੍ਰਚਲਤ ਧਰਮਾਂ ਦੀ ਪ੍ਰਤੀਨਿਧਤਾ ਵੀ ਹੋਣੀ ਸੀ। ਮਹਾਰਾਜਾ ਨੇ ਸਵਾਮੀ ਜੀ ਨੂੰ ਇਸ ਕਾਨਫ਼੍ਰੰਸ ਵਿਚ ਸ਼ਾਮਲ ਹੋਣ ਤੇ ਹਿੰਦੂ ਮਤ ਬਾਰੇ ਬੋਲਣ ਲਈ ਬੇਨਤੀ ਕੀਤੀ। ਸਵਾਮੀ ਜੀ ਦੇ ਇਸ ਬੇਨਤੀ ਨੂੰ ਪ੍ਰਵਾਨ ਕਰਨ ਤੇ ਮਹਾਰਾਜਾ ਨੇ ਕਲੱਕਤਾ ਤੋਂ ਚਲਣ ਵਾਲੇ ਇਕ ਸਮੁੰਦਰੀ ਜਹਾਜ਼ ਵਿਚ ਇਕ ਕਮਰਾ ਸਵਾਮੀ ਜੀ ਤੇ ਨਾਰਾਇਨ ਲਈ ਰਾਖਵਾਂ ਕਰਵਾ ਦਿਤਾ। ਪ੍ਰੰਤੂ ਸਵਾਮੀ ਜੀ ਦੀ ਇਹ ਇੱਛਾ ਸੀ ਕਿ ਨਾਰਾਇਨ ਅਪਾਣੀ ਆਤਮ ਉਨਤੀ ਲਈ ਇਥੇ ਹੀ ਠਹਿਰੇ ਤੇ ਉਨ੍ਹਾਂ ਦੇ ਧਾਰਮਕ ਮਨੋਰਥ ਲਈ ਕੰਮ ਕਰੀ ਜਾਏ। ਇਸ ਕਾਰਨ ਸਵਾਮੀ ਜੀ ਇਕੱਲੇ ਹੀ ਡੇਹਰਾਦੂਨ ਤੋਂ ਕਲਕੱਤਾ ਵਲ ਜਾਣ ਵਾਲੀ ਇਕ ਰੇਲ ਗੱਡੀ ਵਿਚ ਸਵਾਰ ਹੋ ਗਏ ਤੇ ਨਾਰਾਇਨ ਵਾਪਸ ਟੇਹਰੀ ਚਲਾ ਗਿਆ। ਪਰ ਕੁਝ ਮਿੱਤਰਾਂ, ਤੇ ਖ਼ਾਸ ਤੌਰ ਤੇ ਟੇਹਰੀ ਦੇ ਮਹਾਰਾਜਾ ਦੇ ਗਿਲਾ ਕਰਨ ਤੇ, ਕਿ ਨਾਰਾਇਨ, ਸਵਾਮੀ ਜੀ ਦੇ ਸਮੁੰਦਰੀ ਸਫ਼ਰ ਵਿਚ ਬੜਾ ਲਾਭਦਾਇਕ ਸਹਾਇਕ ਹੋਵੇਗਾ, ਸਵਾਮੀ ਜੀ ਇਸ ਗੱਲ ਤੇ ਰਜ਼ਾਮੰਦ ਹੋ ਗਏ ਕਿ ਉਹ ਉਨ੍ਹਾਂ ਨੂੰ ਕਲੱਕਤੇ ਆ ਕੇ ਮਿਲ ਪਏ। ਇਸ ਤਰ੍ਹਾਂ ਨਾਰਾਇਨ ਨੀਯਤ ਤਾਰੀਖ ਅਰਥਵਾ ੧੯ ਅਗਸਤ ਤੋਂ ਇਕ ਦਿਨ ਪਹਿਲਾਂ ਉਥੇ ਪਹੁੰਚ ਗਿਆ। ਪਰ ਕਿਸੇ ਕਾਰਨ ਸਮੁੰਦਰੀ ਜਹਾਜ਼ ਦੇ ਉਥੋਂ ਚਲਣ ਦੀ ਤਾਰੀਖ ਵਧਾ ਕੇ ੨੮ ਅਗਸਤ ਕਰ ਦਿਤੀ ਗਈ। ਇਸ ਤਰ੍ਹਾਂ ਇਨ੍ਹਾਂ ਦੋਹਾਂ ਮੁਸਾਫ਼ਰਾਂ ਨੂੰ ਸਮੁੰਦਰੀ ਸਫ਼ਰ ਦੇ ਅਰੰਭ ਹੋਣ ਤੋਂ ਪਹਿਲੋਂ ਕੁਝ ਦਿਨ ਆਰਾਮ ਕਰਨ ਲਈ ਮਿਲ ਗਏ।

## ਕਾਂਡ ੫

# ਜਾਪਾਨ ਵਿਚ ਇਕ ਪੰਦਰਵਾੜਾ

ਟੇਹਰੀ ਦੇ ਮਹਾਰਾਜਾ ਨਾਲ ਅਚਾਨਕ ਮੁਲਾਕਾਤ ਨੇ ਸਵਾਮੀ ਰਾਮ ਤੀਰਥ ਦੇ ਰੁਝੇਵਿਆਂ ਨੂੰ ਇਕ ਨਵਾਂ ਮੋੜ ਦਿਤਾ ਤੇ ਜਿਸ ਵਾਤਾਵਰਨ ਵਿਚ ਉਹ ਢਲੇ ਸਨ ਉਸ ਵਿਚ ਵਡੀ ਤਬਦੀਲੀ ਲੈ ਆਂਦੀ। ਕਈ ਸਾਲਾਂ ਤੋਂ ਸਵਾਮੀ ਰਾਮ ਤੀਰਥ ਦਾ ਪਹਾੜਾਂ ਨਾਲ ਪਿਆਰ ਪੈ ਗਿਆ ਸੀ ਤੇ ਜਿਹੜਾ ਇਕਾਂਤ ਉਨ੍ਹਾਂ ਵਿਚ ਮਿਲਦਾ ਸੀ ਉਸ ਦੇ ਬਿਨਾਂ ਉਹ ਰਹਿ ਨਹੀਂ ਸਕਦੇ ਸਨ। ਅਸਲ ਵਿਚ ਇਸ ਪਿਆਰ ਵਿਚ ਪ੍ਰਕਿਰਤੀ ਦੀਆਂ ਉਹ ਸਾਰੀਆਂ ਚੀਜਾਂ ਸ਼ਾਮਲ ਸਨ ਜਿਨ੍ਹਾਂ ਦੀ ਸੰਗਤ ਤੋਂ ਉਹ ਅਥਾਹ ਤੇ ਡੂੰਘੀ ਖ਼ੁਸ਼ੀ ਪ੍ਰਾਪਤ ਕਰਦੇ ਸਨ। ਪ੍ਰੰਤੂ ਹੁਣ ਉਨ੍ਹਾਂ ਨੇ ਉਦਯੋਗਕ ਉੱਨਤੀ ਤੋਂ ਉਪਜੀ ਸਭਿਅਤਾ ਨਾਲ ਨਜਿੱਠਣ ਦਾ ਤੇ ਇਸ ਸਭਿਅਤਾ ਵਿਚ ਪਲੇ ਪੋਸੇ ਸਮਾਜ ਨੂੰ ਵੇਦਾਂਤ ਦਾ ਸੁਨੇਹਾ ਪੁਚਾਣ ਦਾ ਫ਼ੈਸਲਾ ਕਰ ਲਿਆ। ਇਸ ਮਿਲਾਪ ਦਾ ਦੂਹਾਂ ਧਿਰਾਂ ਨੂੰ ਲਾਭ ਹੋਇਆ।

ਸਾਨੂੰ ਸਵਾਮੀ ਰਾਮ ਤੀਰਥ ਦੇ ਜਾਪਾਨ ਦੇ ਸਫ਼ਰ ਤੇ ਉਥੇ ਟਿਕਣ ਬਾਰੇ ਬਹੁਤੀ ਵਾਕਫ਼ੀ ਨਾਰਾਇਨ ਤੋਂ ਮਿਲਦੀ ਹੈ, ਜਿਸ ਨੂੰ ਕੁਝ ਮਿੱਤਰਾਂ ਦੀ ਪਰੇਰਨਾ ਤੇ ਰੋਸ ਨੇ ਸਵਾਮੀ ਜੀ ਦਾ ਸਾਥੀ ਬਣਾ ਦਿਤਾ ਸੀ। ਜਿਸ ਸਮੁੰਦਰੀ ਜਹਾਜ਼ ਤੇ ਉਹ ਗਏ ਸਨ ਉਹ ਉਨ੍ਹਾਂ ਨੂੰ ਹਾਂਗ ਕਾਂਗ ਲੈ ਗਿਆ ਜਿਥੇ ਉਹ ਇਕ ਹਫ਼ਤੇ ਲਈ ਸਿੰਧੀ ਵਪਾਰੀ ਦੇ ਘਰ ਠਹਿਰੇ। ਰਸਤੇ ਵਿਚ ਸਭ ਬੰਦਰਗਾਹਾਂ ਤੇ ਭਾਰਤੀ ਵਸਨੀਕਾਂ ਨੇ ਉਹਨਾਂ ਦਾ ਬੜਾ ਸੁਆਗਤ ਕੀਤਾ। ਪੰਜਾਬ ਦੇ ਸਿੱਖਾਂ ਨੇ ਹਾਂਗ ਕਾਂਗ ਵਿਚ ਇਕ ਬੜਾ ਸ਼ਾਨਦਾਰ ਗੁਰਦੁਆਰਾ ਬਣਾਇਆ ਹੋਇਆ ਸੀ। ਇਹਨਾਂ ਸ਼ਰਧਾਲੂਆਂ ਦੀ ਪਰੇਮ ਭਾਵਨਾਂ ਤੇ ਧਾਰਮਕ ਜੋਸ਼ ਨੇ ਸਵਾਮੀ ਜੀ ਨੂੰ ਬੜਾ ਪ੍ਰਭਾਵਤ ਕੀਤਾ ਤੇ ਉਹਨਾਂ ਨੇ ਇਨ੍ਹਾਂ ਸਿੱਖਾਂ ਨੂੰ ਗੁਰੂ ਭਗਤੀ ਬਾਰੇ ਇਕ ਭਾਸ਼ਨ ਦਿਤਾ। ਇਥੋਂ ਚਲ ਕੇ ਉਹ ਯੋਕੋਹਾਮਾਂ ਤੇ ਫਿਰ ਨਾਗਾਸਾਕੀ

ਠਹਿਰੇ। ਇਨ੍ਹਾਂ ਦੋਹਾਂ ਥਾਵਾਂ ਤੇ ਉਨ੍ਹਾਂ ਨੇ ਜਾਪਾਨੀ ਮੰਦਰਾਂ ਦੇ ਦਰਸ਼ਨ ਕੀਤੇ ਤੇ ਜਾਪਾਨੀ ਰਹੁ ਰੀਤੀ ਨੂੰ ਅਪਨਾਇਆ। ਸਵਾਮੀ ਰਾਮ ਤੀਰਥ ਨੇ ਇਹ ਪਹਿਲੋਂ ਹੀ ਅਨੁਭਵ ਕਰ ਲਿਆ ਸੀ ਕਿ ਜਾਪਾਨੀ ਬੜੇ ਮਿਹਨਤੀ, ਖੁਸ਼ ਰਹਿਣੇ ਤੇ ਸਭਿਅ ਲੋਕ ਸਨ। ਇਸ ਦੇਸ਼ ਦੇ ਵਖ ਵਖ ਸ਼ਹਿਰਾਂ ਵਿਚ ਠਹਿਰਣ ਮਗਰੋਂ ਉਨ੍ਹਾਂ ਦੇ ਇਹ ਅਨੁਭਵ ਹੋਰ ਦ੍ਰਿੜ੍ਹ ਹੋ ਗਏ।

ਯੋਕੋਹਾਮਾਂ ਪਹੁੰਚਣ ਤੇ ਸਵਾਮੀ ਤੇ ਨਾਰਾਇਨ ਨੂੰ ਇਹ ਜਾਣ ਕੇ ਬੜੀ ਹੈਰਾਨੀ ਹੋਈ ਕਿ ਜਾਪਾਨ ਵਿਚ ਵਖ ਵਖ ਧਰਮਾਂ ਦੀ ਕਾਨਫ੍ਰੰਸ ਜਾਂ ਪਾਰਲੀਮੈਂਟ ਕਰਨ ਦੀ ਕੋਈ ਤਜਵੀਜ਼ ਨਹੀਂ ਸੀ ਤੇ ਇਸ ਸਬਧ ਵਿਚ ਸ੍ਰੀ ਉਕਾਰੂਰਾ (OKARURA) ਨਾਂ ਦੇ ਇਕ ਜਾਪਾਨੀ ਨੇ ਜਿਹੜਾ. ਉਸ ਸਮੇਂ ਭਾਰਤ ਵਿਚ ਵਿਚਰ ਰਿਹਾ ਸੀ ਕੇਵਲ ਆਪਾਣਾ ਵਿਚਾਰ ਪ੍ਰਗਟ ਕੀਤਾ। ਇਨ੍ਹਾਂ ਦੂਹਾਂ ਯਾਤਰੂਆਂ ਨੇ ਇਹ ਅਨੁਭਵ ਕੀਤਾ ਸੀ ਕਿ ਇਸ ਸੰਬੰਧ ਵਿਚ ਠੀਕ ਵਾਕਫ਼ੀ ਉਨ੍ਹਾਂ ਨੂੰ ਟੋਕੀਉ ਪਹੁੰਚਣ ਤੇ ਮਿਲੇਗੀ। ਜਾਪਾਨ ਦੀ ਰਾਜਧਾਨੀ ਵਿਚ ਪਹੁੰਚਣ ਤੇ ਉਹ ਸਿਧੇ ਪੂਰਨ ਸਿੰਘ ਦੇ ਘਰ ਪਹੁੰਚੇ ਜਿਹੜਾ ਉਨ੍ਹਾਂ ਨੂੰ ਮਿਲ ਕੇ ਬਹੁਤ ਖ਼ੁਸ ਹੋਇਆ ਕਿਉਂਕਿ ਉਹ ਉਸ ਨੂੰ ਆਪਣੇ ਵਤਨ ਦੀ ਯਾਦ ਤਾਜ਼ਾ ਕਰਾਉਂਦੇ ਸਨ। ਉਸ ਨੂੰ ਇਹ ਵੀ ਯਕੀਨ ਹੋਇਆ ਕਿ ਇਨ੍ਹਾਂ ਦੁਹਾਂ ਸਨਿਆਸੀਆਂ ਦਾ ਆਉਣਾ ਉਸ ਲਈ ਲਾਭਕਾਰੀ ਹੋਵੇਗਾ। ਜਦੋਂ, ਤੁਰਨ ਮਗਰੋਂ ਉਸ ਕੋਲੋਂ ਇਸ ਧਾਰਮਕ ਕਾਨਫ੍ਰੰਸ ਬਾਰੇ ਪੁਛਿਆ ਗਿਆ ਤਾਂ ਉਸ ਨੇ ਦਸਿਆ ਕਿ ਇਹ ਖ਼ਬਰ ਬੇ-ਬੁਨਿਆਦ ਹੈ ਤੇ ਕਿਸੇ ਨੇ ਮਖ਼ੌਲ ਨਾਲ ਹੀ ਉਡਾ ਦਿਤੀ ਹੈ। ਪਹਿਲੀ ਗੱਲ ਸਵਾਮੀ ਜੀ ਨੇ ਇਹ ਕੀਤੀ ਕਿ ਭਾਰਤ ਵਿਚ ਇਸ ਖ਼ਬਰ ਦੇ ਨਿਰਮੂਲ ਹੋਣ ਬਾਰੇ ਇਕ ਤਾਰ ਭਿਜਵਾ ਦਿਤੀ। ਉਹ ਚਾਹੁੰਦੇ ਸਨ ਕਿ ਖ਼ਬਰ ਦੀ ਜਲਦੀ ਸੋਧ ਹੋ ਜਾਏ ਤਾਂ ਜੋ ਉਨ੍ਹਾਂ ਦੇ ਦੇਸ਼ਵਾਸੀ ਇਸ ਤੋਂ ਗੁਮਰਾਹ ਨਾ ਹੁੰਦੇ ਰਹਿਣ।

ਪੂਰਨ ਸਿੰਘ ਨੇ "ਭਾਰਤ ਜਾਪਾਨ ਕਲੱਬ" ਵਿਚ ਜਿਥੇ ਇਹ ਦੋਵੇਂ ਸਨਿਆਸੀ ਠਹਿਰੇ ਹੋਏ ਸਨ, ਸਵਾਮੀ ਰਾਮ ਤੀਰਥ ਨਾਲ ਆਪਣੀ ਪਹਿਲੀ ਮੁਲਾਕਾਤ ਦਾ ਵਰਨਣ ਕੀਤਾ ਹੈ। ਪੂਰਨ ਸਿੰਘ ਇਸ ਕਲੱਬ ਦਾ ਸਕੱਤਰ ਸੀ। ਸਵਾਮੀ ਰਾਮ ਤੀਰਥ ਜੀ ਨੂੰ ਪੁੱਛਿਆ ਗਿਆ ਕਿ ਉਹਨਾਂ ਦਾ ਦੇਸ਼

ਕਿਹੜਾ ਹੈ, ਤਾਂ ਉਹਨਾਂ ਨੇ ਉਤਰ ਦਿਤਾ ਕਿ ਸਾਰਾ ਸੰਸਾਰ ਹੀ ਉਨ੍ਹਾਂ ਦਾ ਦੇਸ਼ ਹੈ ਤੇ ਭਲਾਈ ਕਰਨਾ ਉਨ੍ਹਾਂ ਦਾ ਧਰਮ ਹੈ। ਪੂਰਨ ਸਿੰਘ ਨੇ ਉਸੇ ਦਿਨ ਬੋਧੀ ਯੂਨੀਵਰਸਿਟੀ ਵਿਚ ਭਾਸ਼ਨ ਦੇਣ ਲਈ ਜਾਣਾ ਸੀ। ਉਸ ਨੇ ਸਵਾਮੀ ਜੀ ਨੂੰ ਵੀ ਉਥੇ ਬੋਲਣ ਲਈ ਬੇਨਤੀ ਕੀਤੀ। ਸਵਾਮੀ ਜੀ ਨੇ ਪੂਰਨ ਸਿੰਘ ਦੇ ਭਾਸ਼ਨ ਦੀ ਸਿਫ਼ਤ ਕੀਤੀ ਤੇ ਕਿਹਾ ਕਿ ਉਸ ਨੇ ਆਪਣੇ ਭਾਸ਼ਨ ਦੀ ਤਿਆਰੀ ਯੂਨੀਵਰਸਿਟੀ ਨੂੰ ਜਾਂਦਿਆਂ ਬਿਨਾਂ ਕਿਸੇ ਵਿਖਾਵੇ ਦੇ ਬੜੇ ਗੰਭੀਰ ਹਿਰਦੇ ਨਾਲ ਕੀਤੀ ਸੀ ਤੇ ਮਨ ਦੀ ਇਕਾਗਰਤਾ ਇਕ ਵੇਦਾਂਤੀ ਵਾਲੀ ਸੀ। ਅਜਿਹੀ ਸ਼ਲਾਘਾ ਤੇ ਪੂਰਨ ਸਿੰਘ ਦਾ ਪ੍ਰਸੰਨ ਹੋਣਾ ਇਕ ਕੁਦਰਤੀ ਗੱਲ ਸੀ। ਉਸ ਤੋਂ ਅਗਲੇ ਦਿਨ ਜਦੋਂ ਪੂਰਨ ਸਿੰਘ ਨੇ ਸਵਾਮੀ ਜੀ ਲਈ ੧੮੯੩ ਵਿਚ ਸ਼ਹਿਰ ਸ਼ਿਕਾਗੋ ਵਿਚ ਹੋਈ ਵਖ ਵਖ ਧਰਮਾਂ ਦੀ ਪਰਲੀਮੈਂਟ ਦੀ ਕਾਰਵਾਈ ਦੀ ਪੁਸਤਕ ਖ਼ਰੀਦੀ ਤੇ ਉਨ੍ਹਾਂ ਨੂੰ ਭੇਟ ਕੀਤੀ ਤਾਂ ਉਹ ਬੜੇ ਖੁਸ਼ ਹੋਏ। ਇਸ ਪੁਸਤਕ ਲਈ ਉਨ੍ਹਾਂ ਦੇ ਮਨ ਵਿਚ ਬੜੀ ਦੇਰ ਤੋਂ ਚਾਹ ਸੀ।

ਟੋਕੀਉ ਦੀ ਕਾਨਫ਼੍ਰੰਸ ਦਾ ਜ਼ਿਕਰ ਕਰਦਿਆਂ ਉਨ੍ਹਾਂ ਨੇ ਪੂਰਨ ਸਿੰਘ ਨੂੰ ਦਸਿਆ ਕਿ ਕਿਸ ਤਰ੍ਹਾਂ ਇਸ ਦੀ ਨਿਰਮੂਲ ਖ਼ਬਰ ਦੇ ਕਾਰਨ ਉਨ੍ਹਾਂ ਨੂੰ ਜਾਪਾਨ ਆਉਣ ਦਾ ਅਵਸਰ ਮਿਲਿਆ। ਸਵਾਮੀ ਜੀ ਨੇ ਕਿਹਾ ਕਿ ਜੇਕਰ ਜਾਪਾਨ ਵਿਚ "ਧਰਮਾਂ ਦੀ ਪਰਲੀਮੈਂਟ" ਨਹੀਂ ਹੋਣੀ ਤਾਂ ਉਹ ਆਪ ਇਸ ਨੂੰ ਕਰਨ ਦਾ ਪ੍ਰਬੰਧ ਕਰਨਗੇ।

ਅਗਲੇ ਦਿਨ ਪੂਨਾ ਸ਼ਹਿਰ ਤੋਂ ਆਏ ਸ੍ਰੀ ਛਤਰੇ ਨੇ ਟੋਕੀਓ ਵਿਚ ਆਪਣਾ ਸਰਕਸ ਵਖਾਣਾ ਸੀ। ਸਵਾਮੀ ਰਾਮ ਤੀਰਥ ਉਸ ਸਹਿਰ ਵਿਚ ਰਹਿ ਰਹੇ ਅਨੇਕਾਂ ਭਾਰਤ ਵਾਸੀਆਂ ਨਾਲ ਇਹ ਸਰਕਸ ਵੇਖਣ ਗਏ। ਇਥੋਂ ਹੀ ਜਾਪਾਨ ਦੇ ਪਰਸਿਧ ਵਿਦਵਾਨ ਤੇ ਟੋਕੀਉ ਯੂਨੀਵਰਸਿਟੀ ਦੇ ਸੰਸਕ੍ਰਿਤ ਦੇ ਪਰੋਫ਼ੈਸਰ ਸ੍ਰੀ ਤਾਕਾਕੁਸਤਰੂ, ਸਵਾਮੀ ਰਾਮ ਤੀਰਥ ਜੀ ਨੂੰ ਮਿਲੇ। ਉਸ ਜਾਪਾਨੀ ਵਿਦਵਾਨ ਨੇ ਸਵਾਮੀ ਜੀ ਨੂੰ ਮਿਲਣ ਮਗਰੋਂ ਕਿਹਾ "ਮੈਂ ਇੰਗਲੈਂਡ ਵਿਚ ਪਰੋਫ਼ੈਸਰ ਮੈਕਸਮੁੱਲਰ ਦੇ ਘਰ ਕਈ ਪੰਡਤਾਂ ਤੇ ਫ਼ਿਲਾਸਫ਼ਰਾਂ ਨੂੰ ਮਿਲਿਆ ਹਾਂ, ਪਰ ਮੈਨੂੰ ਕਦੇ ਵੀ ਸਵਾਮੀ ਰਾਮ ਤੀਰਥ ਵਰਗੀ ਸ਼ਖਸੀਅਤ ਦੇ ਦਰਸਨ ਕਰਨ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ ਜਿਹੜਾ ਆਪਣੀ ਫ਼ਿਲਾਸਫ਼ੀ ਤੇ ਧਾਰਮਕ ਗਿਆਨ ਦੀ ਸਾਖਯਾਤ ਤੇ ਭਾਵਪੂਰਤ ਮੂਰਤੀ ਹੈ। ਉਸ ਦੀ ਜ਼ਾਤ

ਵਿਚ ਬੁੱਧ ਧਰਮ ਤੇ ਵੇਦਾਂਤ ਦਾ ਸੁਮੇਲ ਹੈ। ਉਹ ਸੱਚੇ ਧਰਮ ਦੀ ਮੂਰਤੀ ਹੈ। ਉਹ ਇਕ ਸੱਚਾ ਕਵੀ ਤੇ ਫ਼ਿਲਾਸਫ਼ਰ ਹੈ।"

ਸਰਕਸ ਤੇ ਤਮਾਸ਼ੇ ਵਿਚ ਸਵਾਮੀ ਰਾਮ ਤੀਰਥ ਤੇ ਉਨ੍ਹਾਂ ਦੇ ਸਾਥੀ ਦੂਜੀ ਕਤਾਰ ਵਿਚ ਬੈਠੇ ਸਨ। ਪਹਿਲੀ ਕਤਾਰ ਵਿਚ ਜਾਪਾਨੀ ਇਸਤ੍ਰੀਆਂ ਆਪਣੇ ਕੌਮੀ ਲਿਬਾਸ ਵਿਚ ਬੈਠੀਆਂ ਸਨ। ਪੂਰਨ ਸਿੰਘ ਖ਼ੂਬਸੂਰਤੀ ਦੇ ਇਸ ਜੀਉਂਦੇ ਦ੍ਰਿਸ਼ ਨੂੰ ਵੇਖ ਕੇ ਬੜਾ ਪ੍ਰਭਾਵਤ ਹੋਇਆ। ਸਵਾਮੀ ਜੀ ਨੇ ਉਸ ਦ੍ਰਿਸ਼ ਦਾ ਸ਼ਬਦ ਚਿਤ੍ਰ ਖਿਚਦਿਆਂ ਕਿਹਾ ਕਿ, "ਇਸਤ੍ਰੀਆਂ ਦੀਆਂ ਗਰਦਨਾਂ ਦੀ ਇਹ ਕਤਾਰ ਇਉਂ ਜਾਪਦੀ ਹੈ ਜਿਵੇਂ ਕਾਲੀਆਂ ਪੇਚਦਾਰ ਚਟਾਨਾਂ ਵਿਚੋਂ ਅਨੇਕਾਂ ਗੰਗਾ ਨਦੀਆਂ ਸੁਨਹਿਰੀ ਧਾਗਿਆਂ ਵਾਗੂੰ ਨਿਕਲ ਰਹੀਆਂ ਹੋਣ।"

ਸਵਾਮੀ ਜੀ ਦੀ ਟੋਕੀਉ ਵਿਚ ਰਿਹਾਇਸ਼ ਦੇ ਇਨ੍ਹਾਂ ਦਿਨਾਂ ਵਿਚ ਪੂਰਨ ਸਿੰਘ ਉਨ੍ਹਾਂ ਨੂੰ ਬੈਰਨ ਨਾਇਬੋ ਕਾਂਡੋ ਦੇ ਘਰ ਲੈ ਗਿਆ। ਸਵਾਮੀ ਜੀ ਨਾਲ ਗੱਲਬਾਤ ਕਰਦਿਆਂ ਉਹ ਉਠ ਕੇ ਗਿਆ ਤੇ ਜਲਦੀ ਹੀ ਆਪਣੀ ਪੱਤਨੀ ਤੇ ਬਚਿਆਂ ਨੂੰ ਨਾਲ ਲੈ ਕੇ ਵਾਪਸ ਮੁੜ ਆਇਆ। ਉਸ ਨੇ ਇਹ ਗੱਲ ਪ੍ਰਗਟ ਕੀਤੀ ਕਿ ਉਹ ਇਸ ਲਈ ਆਪਣੇ ਘਰ ਦੇ ਅੰਦਰ ਗਿਆ ਸੀ ਕਿ ਉਸ ਦੀ ਪੱਤਨੀ ਤੇ ਪ੍ਰਵਾਰ ਵੀ ਸਵਾਮੀ ਜੀ ਦੇ ਦਰਸ਼ਨਾਂ ਦੀ ਖ਼ੁਸ਼ੀ ਤੇ ਮਾਣ ਪ੍ਰਾਪਤ ਕਰ ਸਕਣ। ਸਵਾਮੀ ਰਾਮ ਤੀਰਥ ਨੂੰ ਟੋਕੀਉ ਦੇ 'ਕਾਲਜ ਆਫ਼ ਕਾਮ੍ਰਸ' ਦੇ ਵਿਦਿਆਰਥੀਆਂ ਨੂੰ ਸੰਬੋਧਨ ਕਰਨ ਲਈ ਬੇਨਤੀ ਕੀਤੀ ਗਈ। ਉਨ੍ਹਾਂ ਦੇ ਭਾਸ਼ਨ ਦਾ ਵਿਸ਼ਾ ਸੀ "ਸਫ਼ਲਤਾ ਦਾ ਭੇਤ"। ਇਹ ਸਾਰਾ ਭਾਸ਼ਨ ਪੂਰਨ ਸਿੰਘ ਰਚਿਤ 'ਸਟੋਰੀ ਆਫ਼ ਰਾਮਾ' (ਪੰਨਾ ੧੨੩-੧੩੦) ਵਿਚ ਦਰਜ ਹੈ।

ਜੇ ਸਵਾਮੀ ਰਾਮ ਤੀਰਥ ਨੇ ਜਾਪਾਨੀ ਇਸਤ੍ਰੀਆਂ ਦੇ ਸੁਹੱਪਣ ਦੀ ਸ਼ਲਾਘਾ ਕੀਤੀ ਸੀ ਤਾਂ ਜਾਪਾਨੀ ਇਸਤ੍ਰੀਆਂ ਨੂੰ ਵੀ ਉਨ੍ਹਾਂ ਦੀ ਖ਼ੂਬਸੂਰਤੀ ਨੇ ਮੋਹਿਆ ਸੀ। ਪੂਰਨ ਸਿੰਘ ਇਕ ਦਿਨ ਸਵਾਮੀ ਜੀ ਨੂੰ ਬਾਜ਼ਾਰ ਲੈ ਗਿਆ, ਜਿਥੇ ਉਹ ਇਕ ਅਜਿਹੀ ਸੋਟੀ ਖਰੀਦਣਾ ਚਾਹੁੰਦੇ ਸਨ ਜਿਹੜੀ ਸੋਟੀ ਦੇ ਇਲਾਵਾ ਲੋੜ ਪੈਣ ਤੇ ਇੰਜ ਖੋਲ੍ਹੀ ਜਾ ਸਕਦੀ ਸੀ ਕਿ ਉਹ ਛਤਰੀ ਤੇ ਸਟੂਲ ਦਾ ਵੀ ਕੰਮ ਦੇ ਸਕਦੀ ਸੀ। ਜਦ ਉਹ ਬਾਜ਼ਾਰ ਵਿਚ ਟੁਰਦੇ ਜਾ

ਰਹੇ ਸਨ ਤਾਂ ਵਖ ਵਖ ਦੁਕਾਨਾਂ ਤੇ ਖੜੀਆਂ ਕੁੜੀਆਂ ਉਨ੍ਹਾਂ ਦੇ ਪਿੱਛੇ ਪਿੱਛੇ ਟੁਰ ਪਈਆਂ। ਉਨ੍ਹਾਂ ਨੇ ਸਵਾਮੀ ਜੀ ਦੇ ਚੋਲੇ ਨੂੰ ਛੂਹਿਆ ਤੇ ਬੜੇ ਚਾਅ ਨਾਲ ਉਨ੍ਹਾਂ ਵਲ ਵੇਖਦੀਆਂ ਰਹੀਆਂ।

ਜਾਪਾਨੀ ਲੋਕਾਂ ਤੇ ਉਨ੍ਹਾਂ ਦੇ ਸਭਿਆਚਾਰ ਨੇ ਸਵਾਮੀ ਜੀ ਨੂੰ ਬੜਾ ਪ੍ਰਭਾਵਤ ਕੀਤਾ। ਆਪਣੇ ਭਾਸ਼ਨਾਂ ਵਿਚ ਉਨ੍ਹਾਂ ਨੇ ਜਾਪਾਨੀ ਲੋਕਾਂ ਨੂੰ ਦਸਿਆ ਕਿ ਉਨ੍ਹਾਂ ਦਾ (ਸਵਾਮੀ ਜੀ) ਧਰਮ ਵੀ ਅਸਲ ਵਿਚ ਉਹੋ ਹੀ ਹੈ ਜਿਹੜਾ ਮਹਾਤਮਾ ਬੁਧ ਦੇ ਅਨੁਆਈਆਂ ਨੇ ਜਾਪਾਨ ਵਿਚ ਆ ਕੇ ਪ੍ਰਚਾਰਿਆ ਸੀ। ਫ਼ਰਕ ਕੇਵਲ ਇਹ ਸੀ ਕਿ ਉਹ ਹੁਣ ਉਸ ਦਾ ਪ੍ਰਚਾਰ ਵਿਗਿਆਨ ਤੇ ਫ਼ਿਲਾਸਫ਼ੀ ਤੇ ਵਰਤਮਾਨ ਯੁਗ ਦੀਆਂ ਲੋੜਾਂ ਦੇ ਅਨੁਸਾਰ ਕਰ ਰਹੇ ਸਨ। ਉਨ੍ਹਾਂ ਨੂੰ ਜਾਪਾਨੀ ਲੋਕਾਂ ਨੇ ਇਸ ਤਰ੍ਹਾਂ ਪਿਆਰ ਕੀਤਾ ਜਿਵੇਂ ਉਹ ਉਨ੍ਹਾਂ ਦੇ ਹੀ ਮੁਲਕ ਦੇ ਵਸਨੀਕ ਸਨ। ਡਾ: ਮਹੇਸ਼ ਚਰਨ ਸਿਨਹਾ ਨੇ, ਜੋ ਉਨੀਂ ਦਿਨੀਂ ਟੋਕੀਉ ਵਿਚ ਵਿਦਿਆਰਥੀ ਸਨ, ਉਨ੍ਹਾਂ ਬਾਰੇ ਇਸ ਤਰ੍ਹਾਂ ਦਸਿਆ ਹੈ :

"ਮੈਂ ਜਾਪਾਨੀ ਇਸਤ੍ਰੀਆਂ ਨੂੰ ਇਹ ਕਹਿੰਦੇ ਸੁਣਿਆ ਹੈ ਕਿ ਸਵਾਮੀ ਰਾਮ ਤੀਰਥ ਉਹਨਾਂ ਦੇ ਰੰਗ ਤੇ ਸੁਗੰਧੀ ਰਹਿਤ ਫੁੱਲਾਂ ਵਿਚ ਬੜੀ ਮਿੱਠੀ ਸੁਗੰਧੀ ਭਰਦੇ ਸਨ। ਜਿਹੜਾ ਪੁਰਸ਼ ਇਹ ਕਰ ਸਕਦਾ ਹੈ ਉਹ ਜ਼ਰੂਰ ਬੜਾ ਅਸਚਰਜ ਤੇ ਰੱਬ ਨੂੰ ਪਹੁੰਚਿਆ ਹੋਇਆ ਹੋਵੇਗਾ।" ਇਸ ਦਾ ਅਸਰ ਇਹ ਵੀ ਹੋਇਆ ਕਿ ਜਾਪਾਨੀਆਂ ਨੇ ਭਾਰਤੀ ਵਿਦਿਆਰਥੀਆਂ ਨੂੰ ਆਪਣੇ ਅੰਗ ਸਾਕ ਸਮਝਣਾ ਸ਼ੁਰੂ ਕਰ ਦਿਤਾ। ਇਸ ਤਰ੍ਹਾਂ ਉਨ੍ਹਾਂ ਯੁਵਕਾਂ ਦੇ ਜੀਵਨ ਵਿਚ ਇਕ ਨਵੀਂ ਮਿਠਾਸ ਤੇ ਖੁਸ਼ੀ ਆ ਗਈ। ਉਸ ਨੇ ਲਿਖਿਆ "ਮੈਨੂੰ ਸਵਾਮੀ ਰਾਮ ਤੀਰਥ ਦੇ ਮਿੱਠੇ ਭਾਸ਼ਨਾਂ ਤੋਂ ਉਪਜੀ ਤਬਦੀਲੀ ਕਾਰਨ, ਜਾਪਾਨੀਆਂ ਤੋਂ ਬੜਾ ਸਤਿਕਾਰ ਤੇ ਰਿਆਇਤਾਂ ਮਿਲੀਆਂ ਹਨ।"

ਜਦੋਂ ਸਵਾਮੀ ਰਾਮ ਤੀਰਥ ਉਥੋਂ ਆਪਣੀ ਪੱਛਮ ਯਾਤਰਾ ਤੇ ਚਲੇ ਗਏ ਤਾਂ ਇਕ ਬਜ਼ੁਰਗ ਬੋਧੀ ਨੇ ਕਿਹਾ "ਮੈਨੂੰ ਹਾਲਾਂ ਵੀ ਸਵਾਮੀ ਜੀ ਦੇ ਹਾਸੇ ਤੇ ਮੁਸਕਾਨਾਂ ਬੇਰੀਆਂ ਦੇ ਫੁਲਾਂ ਵਾਂਗ ਹਵਾ ਵਿਚ ਤਰਦੇ ਮਲੂਮ ਹੁੰਦੇ ਨੇ।" ਉਥੋਂ ਚਲਣ ਤੋਂ ਪਹਿਲਾਂ ਸਵਾਮੀ ਜੀ ਨੇ ਨਾਰਾਇਨ ਨੂੰ ਕਿਹਾ ਕਿ ਇਹ ਉਚਿਤ ਨਹੀਂ ਹੋਵੇਗਾ ਕਿ ਉਹ ਦੋਵੇਂ ਇਕੋ ਇਲਾਕੇ ਵਿਚ ਵੇਦਾਂਤ ਦਾ ਪ੍ਰਚਾਰ ਕਰਨ ਲਈ ਜਾਣ। ਇਸ ਲਈ ਉਨ੍ਹਾਂ ਨੇ ਇਹ

ਤਜਵੀਜ਼ ਕੀਤਾ ਕਿ ਉਹ ਆਪ ਤਾਂ ਅਮਰੀਕਾ ਦਾ ਦੌਰਾ ਇਸ ਮੰਤਵ ਲਈ ਕਰਨਗੇ ਤੇ ਨਾਰਾਇਨ ਇਸ ਦਾ ਪ੍ਰਚਾਰ ਬਰਮਾ, ਲੰਕਾ ਅਫ਼ਰੀਕਾ ਤੇ ਯੂਰਪ ਵਿਚ ਕਰਨ ਲਈ ਜਾਏ। ਇਸ ਅਨੁਸਾਰ ਨਾਰਾਇਨ ਤਾਂ ਵਾਪਸ ਹਾਂਗ ਕਾਂਗ ਆ ਗਿਆ ਤੇ ਉਥੋਂ ਸਿੰਘਾ ਪੁਰ ਵਰਤਮਾਨ ਇੰਡੋਨੇਸ਼ੀਆ, ਬਰਮਾ ਤੇ ਲੰਕਾ ਚਲਾ ਗਿਆ। ਬਾਅਦ ਵਿਚ ਉਸ ਨੇ ਪੂਰਬੀ ਤੇ ਮੱਧ ਅਫ਼ਰੀਕਾ ਦਾ ਦੌਰਾ ਕੀਤਾ ਤੇ ਉਥੋਂ ੧੯੦੩ ਦੇ ਅੰਤ ਵਿਚ ਲੰਡਨ ਪਹੁੰਚਿਆ। ਉਥੇ ਨਾਰਾਇਨ ਦੀ ਸਿਹਤ ਖ਼ਰਾਬ ਹੋ ਗਈ ਤੇ ਉਹ ਵਾਪਸ ਭਾਰਤ ਮੁੜ ਆਇਆ।

ਉਧਰ ਸਵਾਮੀ ਰਾਮ ਤੀਰਥ ਜਾਪਾਨ ਤੋਂ ਸ੍ਰੀ ਛਤਰੇ ਨਾਲ ਉਸ ਜਹਾਜ਼ ਵਿਚ ਚਲ ਪਏ, ਜਿਹੜਾ ਉਸ ਨੇ ਆਪਣਾ ਸਰਕਸ ਲੈ ਜਾਣ ਲਈ ਕਿਰਾਏ ਤੇ ਕੀਤਾ ਸੀ। ਇਕ ਵਿਸ਼ੇਸ਼ ਗੱਲ ਜਿਹੜੀ ਇਸ ਸਬੰਧ ਵਿਚ ਨੋਟ ਕਰਨ ਵਾਲੀ ਹੈ ਉਹ ਇਹ ਹੈ ਕਿ ਸਵਾਮੀ ਜੀ ਤੇ ਨਾਰਾਇਨ ਕੋਲ ਬਦੇਸਾਂ ਵਿਚ ਵੇਦਾਂਤ ਦਾ ਪ੍ਰਚਾਰ ਕਰਨ ਲਈ ਕੀਤੇ ਲੰਮੇ ਸਫ਼ਰ ਲਈ ਇਕ ਪੈਸਾ ਵੀ ਨਹੀਂ ਸੀ।

## ਕਾਂਡ ੬

# ਸਵਾਮੀ ਰਾਮ ਤੀਰਥ ਅਮਰੀਕਾ ਵਿਚ

ਸਾਨ ਫ਼ਰਾਂਸਿਸਕੋ ਪਹੁੰਚਣ ਤੇ ਸਵਾਮੀ ਰਾਮ ਤੀਰਥ ਨੇ ਆਪਣਾ ਪ੍ਰੀਚਾ ਉਥੋਂ ਦੇ ਲੋਕਾਂ ਨੂੰ ਜਿਸ ਤਰ੍ਹਾਂ ਕਰਾਇਆ ਸੀ ਉਹ ਬੜਾ ਅਸਚਰਜ ਸੀ। ਜਦੋਂ ਜਹਾਜ਼ ਅਮਰੀਕਾ ਦੀ ਇਸ ਬੰਦਰਗਾਹ ਤੇ ਪਹੁੰਚਿਆ ਤੇ ਮੁਸਾਫ਼ਰ ਜਹਾਜ਼ ਤੋਂ ਉਤਰਨ ਦੀ ਤਿਆਰੀ ਕਰ ਰਹੇ ਸਨ ਤਾਂ ਇਕ ਅਮਰੀਕੀ ਨੇ ਸਵਾਮੀ ਰਾਮ ਤੀਰਥ ਨੂੰ ਜਹਾਜ਼ ਦੇ ਖੁਲ੍ਹੀ ਛਤ ਤੇ ਬੜੀ ਮਸਤੀ ਭਰੀ ਖੁਸ਼ੀ ਵਿਚ ਲੇਟਣੀਆਂ ਲੈਂਦਿਆਂ ਵੇਖਿਆ। ਇਸ ਤੇ ਬੜਾ ਹੈਰਾਨ ਹੋ ਕੇ ਉਸ ਨੇ ਇਸ ਸਾਧੂ ਤੋਂ ਪੁਛਿਆ, "ਤੁਹਾਡਾ ਸਾਮਾਨ ਕਿਥੇ ਹੈ ?" ਇਸ ਦਾ ਉਤਰ ਸਵਾਮੀ ਜੀ ਨੇ ਦਿਤਾ, "ਮੇਰਾ ਸਾਰਾ ਸਾਮਾਨ ਮੇਰੇ ਸਰੀਰ ਤੇ ਹੀ ਹੈ।" ਇਸ ਤੋਂ ਅਗਲਾ ਸਵਾਲ ਸੀ। "ਤੁਸੀਂ ਆਪਣਾ ਰੁਪਿਆ ਪੈਸਾ ਕਿਥੇ ਰਖਦੇ ਹੋ ?" ਸਵਾਮੀ ਰਾਮ ਤੀਰਥ ਨੇ ਇਸ ਦਾ ਉੱਤਰ ਦਿਤਾ, "ਮੇਰੇ ਪਾਸ ਕੋਈ ਪੈਸਾ ਨਹੀਂ।" ਉਹ ਅਮਰੀਕਨ ਇਹ ਜਵਾਬ ਸੁਣ ਕੇ ਹੋਰ ਵੀ ਹੈਰਾਨ ਹੋਇਆ ਤੇ ਪੁਛਿਆ, "ਤੇ ਫਿਰ ਤੁਸੀਂ ਆਪਣਾ ਨਿਰਬਾਹ ਕਿਵੇਂ ਕਰਦੇ ਹੋ ?" ਸਵਾਮੀ ਜੀ ਨੇ ਇਸ ਦਾ ਇਹ ਉੱਤਰ ਦਿਤਾ ਕਿ ਉਸ ਦੇ ਜੀਵਨ ਦੀ ਖ਼ੁਰਾਕ ਸਭ ਕਿਸੇ ਨਾਲ ਪਿਆਰ ਕਰਨਾ ਹੈ। ਜਦੋਂ ਉਸ ਨੂੰ ਪਿਆਸ ਲਗਦੀ ਹੈ ਤਾਂ ਉਹ ਪਾਣੀ ਪੀ ਲੈਂਦਾ ਹੈ। ਜੇ ਭੁਖ ਲਗਦੀ ਹੈ ਤਾਂ ਇਕ ਰੋਟੀ ਖਾ ਲੈਂਦਾ ਹੈ। ਹੁਣ ਉਸ ਅਮਰੀਕਨ ਨੇ ਸਵਾਮੀ ਜੀ ਤੋਂ ਪੁਛਿਆ, "ਕੀ ਅਮਰੀਕਾ ਵਿਚ ਤੁਹਾਡਾ ਕੋਈ ਮਿਤ੍ਰ ਹੈ ?" ਉਨ੍ਹਾਂ ਨੇ ਜਵਾਬ ਦਿਤਾ "ਹਾਂ ! ਮੇਰਾ ਇਕ ਮਿਤ੍ਰ ਹੈ।" ਇਹ ਕਹਿੰਦਿਆਂ ਸਵਾਮੀ ਰਾਮ ਤੀਰਥ ਨੇ ਉਸ ਪੁਰਸ਼ ਦੀ ਬਾਂਹ ਨੂੰ ਛੁਹਿਆ। ਇਸ ਗੱਲਬਾਤ ਦਾ ਨਤੀਜਾ ਇਹ ਹੋਇਆ ਕਿ ਸਵਾਮੀ ਜੀ ਤੋਂ ਸਵਾਲ ਪੁਛਣ ਵਾਲਾ ਇਹ ਪੁਰਸ਼ ਉਨ੍ਹਾਂ ਦਾ ਬੜਾ ਪ੍ਰਸੰਸਕ ਬਣ ਗਿਆ ਤੇ ਬਾਅਦ ਵਿਚ ਉਸ ਨੇ ਇਹ ਮੰਨਿਆਂ ਕਿ ਸਵਾਮੀ ਰਾਮ ਤੀਰਥ ਦੇ ਦਰਸ਼ਨ ਕਰਨ ਨਾਲ ਹੀ ਇਕ ਨਵੇਂ ਜੀਵਨ ਦੀ ਪ੍ਰਾਪਤੀ ਹੁੰਦੀ ਹੈ।

ਹੁਣ ਸਵਾਮੀ ਜੀ ਤੇ ਸ੍ਰੀ ਛਤਰੇ ਇਕ ਦੂਜੇ ਤੋਂ ਵਿੱਛੜ ਗਏ ਤੇ ਸਵਾਮੀ ਜੀ ਨੇ ਵਖਰਿਆਂ ਰਹਿਣਾ ਸ਼ੁਰੂ ਕਰ ਦਿਤਾ। ਛੇਤੀ ਹੀ ਸਵਾਮੀ ਜੀ ਅਮਰੀਕਾ ਦੇ ਇਕ ਬੜੇ ਸਨਮਾਨੇ ਤੇ ਆਦਰਯੋਗ ਮਹਿਮਾਨ ਸਮਝੇ ਜਾਣ ਲਗੇ। ਅਮਰੀਕਾ ਵਿਚ ਜਿਹੜਾ ਦੋ ਵਰ੍ਹਿਆਂ ਤੋਂ ਕੁਝ ਵਧੀਕ ਸਮਾਂ ਸਵਾਮੀ ਜੀ ਨੇ ਬਤੀਤ ਕੀਤਾ ਉਸ ਵਿਚੋਂ ਉਹ ਅਠਾਰਾਂ ਮਹੀਨੇ ਸਾਨ ਫ਼ਰਾਂਸਿਸਕੋ ਦੇ ਡਾਕਟਰ ਐਲਬਰਟ ਹਿੱਲਰ ਪਾਸ ਠਹਿਰੇ। ਪ੍ਰੰਤੂ ਜਿਥੇ ਵੀ ਉਹ ਗਏ ਤੇ ਠਹਿਰੇ ਲੋਕ ਉਨ੍ਹਾਂ ਦੇ ਭਾਸ਼ਨ ਸੁਣਨ ਲਈ ਇਕੱਠੇ ਹੁੰਦੇ ਰਹੇ ਤੇ ਕਈ ਵਾਰ ਉਨ੍ਹਾਂ ਨੂੰ ਦੋ ਜਾਂ ਤਿੰਨ ਘੰਟੇ ਤਕ ਉਨ੍ਹਾਂ ਟੋਲ੍ਹਿਆਂ ਸਾਹਮਣੇ ਬੋਲਣਾ ਪੈਂਦਾ ਜਿਹੜੇ ਉਨ੍ਹਾਂ ਨੂੰ ਮਿਲਣ ਲਈ ਆਉਂਦੇ। ਕੈਲੈਫੋਰਨੀਆਂ ਵਿਚ ਰਹਿੰਦਿਆਂ ਇਕ ਬੜੀ ਗੁਣਵਾਨ ਤੇ ਸ਼ਰਧਾਲੂ ਇਸਤ੍ਰੀ ਸ੍ਰੀਮਤੀ ਪਾਲੇਨ ਵਿਟਮੈਨ ਉਨ੍ਹਾਂ ਦੀ ਸਟੈਨੋਗਰਾਫ਼ਰ ਦੇ ਤੌਰ ਤੇ ਸੇਵਾ ਕਰਦੀ ਰਹੀ। ਇਹ ਬੜੀ ਖੇਦ ਵਾਲੀ ਗੱਲ ਹੈ ਕਿ ਸਵਾਮੀ ਜੀ ਦੇ ਭਾਸ਼ਨਾਂ ਤੇ ਜੀਵਨ ਦੇ ਅਸਰ ਦਾ ਅਨੁਮਾਨ ਲਗਾਨ ਲਈ ਸਾਨੂੰ ਉਨ੍ਹਾਂ ਦੀਆਂ ਕੁਝ ਚਿੱਠੀਆਂ ਤੇ ਅਖ਼ਬਾਰਾਂ ਵਿਚ ਛਪੀਆਂ ਇਕੜ ਦੁਕੜ ਰਪੋਰਟਾਂ ਤੇ ਨਿਰਭਰ ਹੋਣਾ ਪੈਂਦਾ ਹੈ। ਪੂਰਨ ਸਿੰਘ ਤੇ ਨਾਰਾਇਨ ਸਵਾਮੀ ਨੇ ਜਿਹੜੀਆਂ ਪੁਸਤਕਾਂ ਸਵਾਮੀ ਰਾਮ ਤੀਰਥ ਦੀ ਕਥਾ ਬਾਰੇ ਲਿਖੀਆਂ ਨੇ ਉਨ੍ਹਾਂ ਵਿਚ ਕੁਝ ਬੜੀਆਂ ਹੀ ਪ੍ਰਭਾਵਸ਼ਾਲੀ ਘਟਨਾਵਾਂ ਦਾ ਵਰਨਣ ਹੈ। ਉਨ੍ਹਾਂ ਵਿਚੋਂ ਬਹੁਤ ਸਾਰੀਆਂ ਦਾ ਸਬੰਧ ਤਾਂ ਇਸਤ੍ਰੀਆਂ ਨਾਲ ਹੈ ਜਿਹੜੀਆਂ ਆਪਣੇ ਨਿੱਜੀ ਮਸਲਿਆਂ ਬਾਰੇ ਸਵਾਮੀ ਜੀ ਨਾਲ ਗੱਲਬਾਤ ਕਰਨ ਲਈ ਆਉਂਦੀਆਂ ਸਨ। ਇਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਕਰਦਿਆਂ ਉਨ੍ਹਾਂ, ਦਸਿਆ ਕਿ ਉਹ ਕੇਵਲ ਇਕ ਵਚਿੱਤਰ ਪੁਰਸ਼ ਨੂੰ ਵੇਖਣ ਲਈ ਤੇ ਉਸ ਦੀ ਵਚਿੱਤਰ ਤੇ ਓਪਰੀ ਬੋਲੀ ਸੁਣਨ ਲਈ ਆਉਂਦੀਆਂ ਹਨ। ਉਨ੍ਹਾਂ ਅਨੇਕ ਇਸਤ੍ਰੀਆਂ ਵਿਚੋਂ ਜਿਹੜੀਆਂ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਈਆਂ, ਕੇਵਲ ਦੋ ਹੀ ਅਜੇਹੀਆਂ ਸਨ ਜਿਨ੍ਹਾਂ ਨੂੰ ਨਾ ਕੇਵਲ ਧਾਰਮਕ ਤੇ ਆਤਮਕ ਜੀਵਨ ਵਿਚ ਦਿਲਚਸਪੀ ਸੀ ਸਗੋਂ ਉਹ ਪ੍ਰਮਾਰਥ ਵੇਤਾ ਤੇ ਰੱਬੀ ਜੀਵਨ ਵਾਲੀਆਂ ਵੀ ਸਨ।

ਇਕ ਬਿਰਧ ਇਸਤ੍ਰੀ ਸਵਾਮੀ ਰਾਮ ਤੀਰਥ ਦੇ ਦਰਸ਼ਨ ਕਰਨ ਆਈ ਜਦੋਂ ਉਹ ਆਪਣੀਆਂ ਅੱਖਾਂ ਮੀਟ ਕੇ ਸਮਾਧੀ ਵਿਚ ਬੈਠੇ ਸਨ। ਜਦੋਂ ਉਸ

ਦੇ ਰੋਣ ਦੇ ਬਾਵਜੂਦ ਵੀ ਸਵਾਮੀ ਜੀ ਨੇ ਉਸ ਵਲ ਧਿਆਨ ਨਾ ਕੀਤਾ ਤਾਂ ਉਸ ਨੇ ਬੜੇ ਕ੍ਰੋਧ ਵਿਚ ਆ ਕੇ ਕਿਹਾ ਕਿ ਉਹ ਹੰਕਾਰਿਆ ਤੇ ਗੁਸਤਾਖ਼ ਪੁਰਸ਼ ਹੈ। ਤਦ ਸਵਾਮੀ ਜੀ ਨੇ 'ਓਮ' ਸ਼ਬਦ ਨੂੰ ਸੰਗੀਤਕ ਢੰਗ ਨਾਲ ਉਚਾਰਿਆ। ਇਸ ਦਾ ਉਸ ਇਸਤ੍ਰੀ ਉਪਰ ਤੁਰੰਤ ਅਸਰ ਹੋਇਆ। ਉਸ ਨੇ ਆਪਣੀ ਦਸ਼ਾ ਦਾ ਵਰਣਨ ਇਨ੍ਹਾਂ ਸ਼ਬਦਾਂ ਵਿਚ ਕੀਤਾ। "ਮੈਨੂੰ ਇੰਝ ਜਾਪਦਾ ਸੀ ਜਿਵੇਂ ਮੈਂ ਧਰਤੀ ਤੋਂ ਉਪਰ ਉਠ ਕੇ ਆਕਾਸ਼ਾਂ ਵਿਚ ਤਾਰੀਆਂ ਲਾ ਰਹੀ ਹਾਂ। ਮੈਂ ਇਕ ਜਗਦੀ ਜੋਤ ਵਾਂਗਰ ਹਵਾ ਵਿਚ ਤਰ ਰਹੀ ਸੀ। ਮੈਨੂੰ ਇੰਝ ਜਾਪਿਆ ਜਿਵੇਂ ਹੀ ਇਸ ਸੰਸਾਰ ਦੀ ਜਨਣੀ ਹਾਂ ਸਾਰੇ ਦੇਸ਼ ਮੇਰੇ ਹੀ ਵਤਨ ਨੇ ਤੇ ਸਾਰੀਆਂ ਕੌਮਾਂ ਮੇਰੇ ਹੀ ਬੱਚੇ ਨੇ।" ਬਾਅਦ ਵਿਚ ਇਹੋ ਇਸਤ੍ਰੀ ਭਾਰਤ ਵਿਚ ਆਈ ਤੇ ਜਿਹੜੇ ਲੋਕ ਉਸ ਨੂੰ ਮਿਲੇ ਉਨ੍ਹਾਂ ਵਿਚੋਂ ਕਈਆਂ ਨੂੰ ਉਸ ਨੇ ਦਸਿਆ "ਕਿ ਸ਼ਬਦ 'ਓਮ' ਉਸ ਦੀਆਂ ਹੱਡੀਆਂ ਵਿਚ ਰਚ ਗਿਆ ਹੈ। ਮੈਨੂੰ ਆਪਣੇ ਸਰੀਰ ਵਿਚੋਂ ਉਸ ਪਵਿੱਤਰ ਸ਼ਬਦ ਦੀ ਗੂੰਜ ਆਉਂਦੀ ਹੈ। ਮੇਰੇ ਅੰਦਰ ਅੰਮ੍ਰਿਤ ਦੇ ਕਈ ਸੋਮੇ ਫੁਟ ਪਏ ਨੇ। ਮੇਰੇ ਉਤੇ ਰੱਬ ਦੀ ਮਿਹਰ ਹੋ ਗਈ ਹੈ ਤੇ ਮੈਂ ਆਪ ਪਵਿੱਤ੍ਰ ਹੋ ਗਈ ਹਾਂ।"

ਲਾਉਸ ਏਂਜਲਜ ਦੀ ਸ੍ਰੀਮਤੀ ਵੈਲਮੈਨ ਇਕ ਹੋਰ ਅਮਰੀਕਨ ਇਸਤ੍ਰੀ ਆਤਮਕ ਸ਼ਾਂਤੀ ਲਈ ਸਵਾਮੀ ਜੀ ਪਾਸ ਆਈ। ਉਸ ਨੇ ਪੂਰਨ ਸਿੰਘ ਨੂੰ ਇਕ ਚਿੱਠੀ ਵਿਚ ਲਿਖਿਆ ਕਿ ਉਹ ਬੜੀ ਝਿਜਕ ਤੇ ਬੇਦਿਲੀ ਨਾਲ ਸਵਾਮੀ ਜੀ ਦਾ ਭਾਸ਼ਨ ਸੁਣਨ ਗਈ ਸੀ। "ਪਰ ਸਵਾਮੀ ਜੀ ਦੇ ਸ਼ਬਦ 'ਓਮ' ਉਚਾਰਨ ਦੀ ਦੇਰ ਸੀ ਕਿ ਮੇਰੇ ਅੰਦਰ ਵਿਸਮਾਦ ਦਾ ਇਕ ਸੋਮਾ ਫੁਟ ਪਿਆ। ਮੈਂ ਅਜਿਹਾ ਕਦੇ ਵੀ ਅਨੁਭਵ ਨਹੀਂ ਕੀਤੀ ਸੀ। ਇਕ ਰੱਬੀ ਸ਼ਾਂਤੀ ਨੇ ਮੇਰੇ ਮਨ ਨੂੰ ਰੋਸ਼ਨ ਕਰ ਦਿਤਾ। ਇਸ ਤੋਂ ਮਗਰੋਂ ਮੈਂ ਸੁਵਾਮੀ ਜੀ ਦੇ ਭਾਸ਼ਨ ਸੁਣਨ ਦਾ ਅਵਸਰ ਕਦੇ ਨਾ ਗਵਾਇਆ ਤੇ ਮੈਂ ਉਨ੍ਹਾਂ ਤੋਂ ਆਪਣੇ ਆਤਮਕ ਜੀਵਨ ਲਈ ਸਦਾ ਖ਼ੁਰਾਕ ਪ੍ਰਾਪਤ ਕਰਦੀ ਰਹੀ। ਇਹ ਖ਼ੁਰਾਕ ਸਵਾਮੀ ਜੀ ਬੜੀ ਉਦਾਰਤਾ ਨਾਲ ਵੰਡਦੇ ਸਨ।"

ਇਕ ਹੋਰ ਇਸਤ੍ਰੀ ਜਿਸ ਦਾ ਇਕਲੌਤਾ ਬੱਚਾ ਮਰ ਗਿਆ ਸੀ ਆਪਣੇ ਡੂੰਘੇ ਦੁਖ ਵਿਚ ਸਹਾਰਾ ਤੇ ਸ਼ਾਂਤੀ ਪ੍ਰਾਪਤ ਕਰਨ ਲਈ ਸਵਾਮੀ ਜੀ ਪਾਸ ਆਈ। ਉਸ ਨੇ ਕਿਹਾ ਕਿ ਇਸ ਸ਼ਾਂਤੀ ਨੂੰ ਪ੍ਰਾਪਤ ਕਰਨ ਲਈ ਉਹ

ਕੋਈ ਮੁੱਲ ਵੀ ਦੇਣ ਲਈ ਤਿਆਰ ਹੈ। ਸਵਾਮੀ ਜੀ ਨੇ ਕਿਹਾ ਕਿ ਜਿਸ ਕਿਸਮ ਦੀ ਕੀਮਤ ਉਹ ਉਸ ਤੋਂ ਲੈਣਾ ਚਾਹੁੰਦੇ ਨੇ ਉਹ ਉਸ ਦੀ ਚਿਤਵੀ ਕੀਮਤ ਤੋਂ ਬਿਲਕੁਲ ਵਖਰੀ ਤਰ੍ਹਾਂ ਦੀ ਹੈ। ਜਦ ਉਹ ਮੰਨ ਗਈ ਤਾਂ ਸਵਾਮੀ ਜੀ ਨੇ ਇਕ ਹਬਸ਼ੀ ਲੜਕੇ ਵਲ ਇਸ਼ਾਰਾ ਕਰਦਿਆਂ ਉਸ ਨੂੰ ਕਿਹਾ "ਇਸ ਬਾਲਕ ਨੂੰ ਨਾਲ ਲੈ ਜਾਉ ਤੇ ਇਸ ਨੂੰ ਆਪਣੇ ਬੱਚਿਆਂ ਵਾਂਗ ਪਿਆਰ ਕਰੋ।" ਜਦ ਉਸ ਇਸਤ੍ਰੀ ਨੇ ਆਪਣਾ ਰੋਸ ਪ੍ਰਗਟ ਕਰਦਿਆਂ ਕਿਹਾ, "ਤੁਸੀਂ ਮੈਨੂੰ ਇਕ ਬੜਾ ਕਠਨ ਕੰਮ ਸੌਂਪ ਦਿਤਾ ਹੈ।" ਤਾਂ ਸਵਾਮੀ ਜੀ ਨੇ ਉਸ ਨੂੰ ਕਿਹਾ ਕਿ ਖ਼ੁਸ਼ੀ ਦੀ ਪ੍ਰਾਪਤੀ ਵੀ ਤਾਂ ਬੜਾ ਕਠਨ ਕੰਮ ਹੈ। ਉਸ ਇਸਤ੍ਰੀ ਨੇ ਅੰਤ ਵਿਚ ਇਸ ਤਜਵੀਜ਼ ਨੂੰ ਮੰਨ ਲਿਆ ਤੇ ਇਸ ਤੋਂ ਬੜੀ ਸ਼ਾਂਤੀ ਪ੍ਰਾਪਤ ਕੀਤੀ।

ਇਸ ਇਸਤ੍ਰੀ ਨੇ ਜਿਹੜੀ ਰੱਬ ਨੂੰ ਨਹੀਂ ਮੰਨਦੀ ਸੀ ਸਵਾਮੀ ਰਾਮ ਤੀਰਥ ਨਾਲ ਗਿਆਨ ਗੋਸ਼ਟ ਕੀਤੀ। ਉਸ ਦਾ ਇਹ ਵਿਚਾਰ ਸੀ ਕਿ ਉਹ ਸਵਾਮੀ ਜੀ ਨੂੰ ਵੀ ਆਪਣੇ ਮੱਤ ਵਲ ਮੋੜ ਲਵੇਗੀ। ਜਦੋਂ ਉਹ ਸਵਾਮੀ ਜੀ ਪਾਸ ਪਹੁੰਚੀ ਤਾਂ ਉਹ ਸਮਾਧੀ ਲਾ ਕੇ ਬੈਠੇ ਸਨ, ਜਦੋਂ ਉਨ੍ਹਾਂ ਅੱਖਾਂ ਖੋਲ੍ਹੀਆਂ ਤੇ ਉਸ ਵਲ ਵੇਖਿਆ ਤਾਂ ਉਸ ਇਸਤ੍ਰੀ ਨੇ ਕਿਹਾ, ਮੈਂ ਹੁਣ ਪ੍ਰਮਤਮਾ ਦੀ ਹੋਂਦ ਤੋਂ ਇਨਕਾਰੀ ਨਹੀਂ। ਮੈਨੂੰ ਤੁਹਾਡੇ ਦਰਸ਼ਨਾਂ ਨੇ ਹੀ ਪ੍ਰਮਾਤਮਾ ਦੀ ਹੋਂਦ ਦਾ ਅਨੁਭਵ ਕਰਾ ਦਿਤਾ ਹੈ।

੨੦ ਮਈ, ੧੯੦੩ ਨੂੰ ਸਵਾਮੀ ਰਾਮ ਤੀਰਥ ਦੀ ਮੁਲਾਕਾਤ ਅਮਰੀਕਾ ਦੇ ਪ੍ਰਧਾਨ ਰੂਜ਼ਵੈਲਟ ਨਾਲ "ਸ਼ਾਸ਼ਤਾ ਸਪਰਿੰਗਜ਼" ਦੇ ਸਥਾਨ ਤੇ ਕੁਦਰਤੀ ਹੀ ਹੋ ਗਈ। ਇਸ ਮੁਲਾਕਾਤ ਵਿਚ ਸਵਾਮੀ ਰਾਮ ਤੀਰਥ ਨੇ ਅਮਰੀਕਾ ਦੇ ਪ੍ਰਮੁਖ ਨਾਗਰਕ ਪ੍ਰਧਾਨ ਰੂਜ਼ਵੈਲਟ ਨੂੰ ਆਪਣੀ ਉਸ ਅਪੀਲ ਦੀ ਇਕ ਨਕਲ ਪੇਸ਼ ਕੀਤੀ ਜਿਹੜੀ ਉਨ੍ਹਾਂ ਨੇ ਭਾਰਤ ਦੇ ਲੋਕਾਂ ਵਲੋਂ ਅਮਰੀਕਨਾਂ ਨੂੰ ਕੀਤੀ ਸੀ। ਜਦੋਂ ਪ੍ਰਧਾਨ ਰੂਜ਼ਵੈਲਟ ਦੀ ਗੱਡੀ ਉਥੋਂ ਚਲੀ ਤਾਂ ਉਨ੍ਹਾਂ ਨੇ ਸਵਾਮੀ ਜੀ ਨੂੰ ਚਲਦੀ ਗੱਡੀ ਵਿਚੋਂ ਹੱਥ ਹਿਲਾ ਕੇ ਆਪਣੇ ਪਰੇਮ ਤੇ ਸਤਿਕਾਰ ਨੂੰ ਪ੍ਰਗਟ ਕੀਤਾ।

ਸਵਾਮੀ ਰਾਮ ਤੀਰਥ ਦੀ ਸੰਗਤ ਵਿਚ ਹਰ ਕੋਈ ਪ੍ਰਸੰਨਤਾ ਅਨੁਭਵ ਕਰਦਾ ਸੀ। ਇਥੇ ਅਸੀਂ ਅਮਰੀਕਨ ਇਸਤ੍ਰੀਆਂ ਦੀਆਂ ਦੋ ਹੋਰ ਚਿੱਠੀਆਂ

ਦਿੰਦੇ ਹਾਂ, ਜਿਨ੍ਹਾਂ ਵਿਚ ਉਨ੍ਹਾਂ ਨੇ ਦਸਿਆ ਹੈ ਕਿ ਕਿਸ ਤਰ੍ਹਾਂ ਸਵਾਮੀ ਜੀ ਦੇ ਦਰਸ਼ਨਾਂ ਤੋਂ ਉਨ੍ਹਾਂ ਨੂੰ ਆਤਮਕ ਆਨੰਦ ਦੀ ਪ੍ਰਾਪਤੀ ਹੁੰਦੀ ਸੀ। ਇਹ ਸ਼ਰਧਾਂਜਲੀਆਂ ਸਵਾਮੀ ਜੀ ਦੇ ਸੁਰਗਵਾਸ ਹੋਣ ਮਗਰੋਂ ਉਨ੍ਹਾਂ ਨੂੰ ਦਿਤੀਆਂ ਗਈਆਂ। ਇਹ ਸ਼ਰਧਾਂਜਲੀ ਕੋਲੋਰੈਡੋ ਦੇ ਡੈਨਵਰ ਸ਼ਹਿਰ ਦੀ ਕੁਮਾਰੀ ਫਲੋਰੈਂਸ ਵਲੋਂ ਹੈ।

"ਤਿੰਨ ਸਾਲ ਹੋ ਗਏ ਨੇ ਜਦ ਮੈਂ ਇਸ, ਸਭ ਤੋਂ ਸੁੰਦਰ ਆਤਮਾਂ ਦੇ ਦਰਸ਼ਨ ਕੀਤੇ। ਉਨ੍ਹਾਂ ਦੇ ਦਰਸ਼ਨ ਨੇ ਮੈਨੂੰ ਪ੍ਰਮਾਤਮਾਂ ਦੇ ਨੇੜੇ ਲੈ ਆਂਦਾ। ਉਨ੍ਹਾਂ ਦੇ ਸਿਧੇ ਸਾਦੇ ਸ਼ਬਦ ਮਨ ਵਿਚ ਧਸ ਜਾਂਦੇ ਸਨ ਤੇ ਨਿਸਚਾ ਪੈਦਾ ਕਰਦੇ ਸਨ। ਪ੍ਰੰਤੂ ਉਨ੍ਹਾਂ ਦੀ ਕਥਨੀ ਤੇ ਸ਼ਖਸੀਅਤ ਤੋਂ ਵਧੇਰੇ ਉਨ੍ਹਾਂ ਦੇ ਅੰਦਰ ਸਾਖਯਾਤ ਦਿਸਦੇ ਪ੍ਰਮਾਤਮਾਂ ਦੇ ਦਰਸ਼ਨਾਂ ਉਨ੍ਹਾਂ ਦੇ ਦਰਸ਼ਕਾਂ ਤੇ ਸਰੋਤਿਆਂ ਨੂੰ ਪ੍ਰਮਾਤਮਾਂ ਦਾ ਵਧੇਰਾ ਗਿਆਨ ਤੇ ਸੂਝ ਦਿੰਦੇ।"

ਇਕ ਹੋਰ ਇਸਤ੍ਰੀ ਸ੍ਰੀਮਤੀ ਐਨੀ ਹੇਸਟਿੰਗ ਨੇ ਸਵਾਮੀ ਜੀ ਬਾਰੇ ਲਿਖਿਆ ਹੈ। "ਇਥੇ ਸਵਾਮੀ ਜੀ ਨੇ ਲੋਕਾਂ ਨੂੰ ਆਪਣੀ ਵਿਦਵਤਾ ਤੇ ਅਧਿਆਤਮਕ ਸਿਆਣਪ ਨਾਲ ਹੀ ਨਹੀਂ ਸਗੋਂ ਆਪਣੇ ਮਿੱਠੇ, ਪਿਆਰੇ ਤੇ ਦਿਆਲੂ ਚੱਜ ਆਚਾਰ ਤੇ ਵਰਤਾਰੇ ਨਾਲ ਆਪਣੇ ਵਲ ਖਿਚਿਆ ਭਾਵੇਂ ਉਹ ਇਕ ਅਜੇਹੇ ਦੇਸ਼ ਵਿਚੋਂ ਆਏ ਸਨ ਜਿਥੇ ਜ਼ਾਤ ਪਾਤ ਦੇ ਸਖ਼ਤ ਬੰਧਨ ਸਨ ਤੇ ਆਪ ਉਹ ਉਚ ਕੋਟੀ ਦੇ ਬ੍ਰਾਹਮਣ ਸਨ। ਫਿਰ ਵੀ ਉਹ ਆਪਣੇ ਚੌਗਿਰਦੇ ਦੇ ਵਾਤਾਵਰਨ ਨਾਲ ਛੇਤੀ ਰਚ ਮਿਚ ਜਾਂਦੇ ਤੇ ਆਪਣੇ ਦਰਸ਼ਕਾਂ ਤੇ ਸਾਥੀਆਂ ਨਾਲ ਬੜਾ ਸਾਧਾਰਨ, ਸੁਹਿਰਦਤਾ ਭਰਪੂਰ ਤੇ ਲੋਕਰਾਜੀ ਢੰਗ ਦਾ ਵਰਤ ਵਰਤਾਅ ਕਰਦੇ। ਉਹ ਘੰਟਿਆਂ ਬੱਧੀ ਸਮਾਧੀ ਲਾਈ ਰਖਦੇ ਤੇ ਫ਼ਲਸਫ਼ੇ ਤੇ ਗਿਆਨ ਦੀਆਂ ਗੱਲਾਂ ਕਰਦੇ। ਜੇ ਮੌਕਾ ਲਗਦਾ ਤਾਂ ਦਰਸ਼ਕਾਂ ਨਾਲ ਹਾਸਾ ਮਖ਼ੌਲ ਵੀ ਕਰ ਲੈਂਦੇ, ਜਾਂ ਗੇਂਦ ਦੀ ਖੇਡ ਵਿਚ ਵੀ ਸ਼ਾਮਲ ਹੋ ਜਾਂਦੇ।

ਜਿਤਨਾ ਸਮਾਂ ਸਵਾਮੀ ਰਾਮ ਤੀਰਥ ਡਾਕਟਰ ਐਲਬਰਟ ਹਿੱਲਰ ਕੋਲ ਠਹਿਰੇ, ਉਹ ਉਨ੍ਹਾਂ ਦੇ ਟੱਬਰ ਦੇ ਲੰਗਰ ਵਾਸਤੇ ਨੇੜੇ ਦੀ ਪਹਾੜੀ ਤੋਂ ਬਾਲਣ ਲਈ ਲਕੜੀ ਵੱਢ ਕੇ ਲੈ ਆਉਂਦੇ। ਉਹ ਕਹਿੰਦੇ ਸਨ ਕਿ ਜਦੋਂ ਤਕ ਮੈਂ ਅਮਰੀਕਾ ਹਾਂ, ਮੈਂ ਆਪਣੇ ਹਿੱਸੇ ਦਾ ਕੰਮ ਕੀਤੇ ਬਿਨਾਂ ਰੋਟੀ ਨਹੀਂ ਖਾਵਾਂਗਾ।

ਇਕ ਵਾਰ ਉਨ੍ਹਾਂ ਨੇ ਕੁਝ ਅਮਰੀਕਨਾਂ ਨਾਲ ਪਹਾੜ ਤੇ ਚੜ੍ਹਨ ਦਾ ਮੁਕਾਬਲਾ ਕੀਤਾ।

ਉਨ੍ਹਾਂ ਨੇ ੧੪,੪੪੪ ਫ਼ੁਟ ਉਚੀ ਸਾਸਟ ਨਾਂ ਦੀ ਚੋਟੀ ਉਪਰ ਚੜ੍ਹਨਾ ਸੀ। ਉਹ ਸਭ ਤੋਂ ਪਹਿਲੋਂ ਉਸ ਚੋਟੀ ਤੇ ਪਹੁੰਚੇ ਪਰ ਉਨ੍ਹਾਂ ਨੇ ਉਹ ਇਨਾਮ ਜਿਹੜਾ ਇਸ ਲਈ ਪੇਸ਼ ਕੀਤਾ ਗਿਆ ਪ੍ਰਵਾਨ ਨਾ ਕੀਤਾ। ਇਕ ਵਾਰ ਉਹ ਇਕ ਲੰਮੀ ਦੌੜ ਵਿਚ ਸ਼ਾਮਲ ਹੋਏ, ਇਹ ਦੌੜ ਭਾਵੇਂ ੩੦ ਮੀਲ ਸੀ, ਉਹ ਸਾਰਿਆਂ ਤੋਂ ਪਹਿਲੋਂ ਮੰਜ਼ਲ ਤੇ ਪਹੁੰਚ ਗਏ। ਆਮ ਤੌਰ ਤੇ ਉਹ ਬੜੇ ਪ੍ਰਸੰਨ ਚਿਤ ਰਹਿੰਦੇ ਤੇ ਹਾਸਾ ਠੱਠਾ ਵੀ ਕਰਦੇ। ਇਕ ਵਾਰੀ ਇਕ ਰੇਲਰੋਡ ਕੰਪਨੀ ਦੇ ਮੈਨੇਜਰ ਨੇ ਇਕ ਸਾਲਮ ਪੁਲਮੈਨ ਗੱਡੀ ਉਨ੍ਹਾਂ ਦੀ ਮੁਸਕ੍ਰਾਹਟ ਤੇ ਸੁਭਾਅ ਤੋਂ ਖੁਸ ਹੋ ਕੇ ਉਨ੍ਹਾਂ ਲਈ ਰਾਖਵੀਂ ਕਰ ਦਿਤੀ।

ਸ੍ਰੀਮਤੀ ਵਿਟਮੈਨ ਨੇ,ਸਵਾਮੀ ਰਾਮ ਤੀਰਥ ਦੀ "ਸਾਸਟਾ ਸ਼ਪਰਿੰਗਜ਼" ਦੀ ਨਿਤ ਕਿਰਿਆ ਦਾ ਬਿਉਰਾ ਦਿਤਾ ਹੈ। ਇਸ ਸਥਾਨ ਤੇ ਸਵਾਮੀ ਜੀ ਕਈ ਮਹੀਨੇ ਠਹਿਰੇ। ਸਵਾਮੀ ਜੀ ਪਹਾੜੀ ਦੇ ਲਾਗੇ ਇਕ ਤੰਬੂ ਵਿਚ ਰਹਿੰਦੇ ਸਨ ਤੇ ਆਪਣਾ ਖਾਣਾ ਉਥੇ ਪਸ਼ੂਆਂ ਦੇ ਵਾੜੇ ਵਿਚ ਬਾਹਰ ਹੀ ਖਾਂਦੇ ਸਨ। ਇਹ ਇਕ ਬੜਾ ਹੀ ਸੁੰਦਰ ਪਹਾੜੀ ਸਥਾਨ ਸੀ। ਇਸ ਦੇ ਦੋਹਾਂ ਪਾਸੇ ਉਚੇ ਪਹਾੜ ਸਨ ਜਿਨ੍ਹਾਂ ਉਤੇ ਸਦਾ ਬਹਾਰ ਸਾਵੇ ਰੁਖ ਸਨ ਤੇ ਉਨ੍ਹਾਂ ਦੇ ਥੱਲੇ ਘਣੀਆਂ ਝਾੜੀਆਂ। ਇਸ ਵਾਦੀ ਵਿਚੋਂ ਦਰਿਆ ਸੇਕਰੋਮੈਂਟੇ ਬੜੀ ਤਿੱਖੀ ਚਾਲ ਨਾਲ ਵਗਦਾ ਸੀ। ਇਥੇ ਹੀ ਰਹਿੰਦਿਆਂ ਸਵਾਮੀ ਰਾਮ ਤੀਰਥ ਨੇ ਅਨੇਕ ਪੁਸਤਕਾਂ ਦਾ ਪਾਠ ਕੀਤਾ, ਆਪਣੀ ਉਚ ਕੋਟੀ ਦੀ ਕਵਿਤਾ ਰਚੀ ਤੇ ਕਈ ਕਈ ਘੰਟੇ ਲਗਾਤਾਰ ਸਮਾਧੀ ਵਿਚ ਗੁਜ਼ਾਰੇ। ਉਹ ਦਰਿਆ ਵਿਚ ਇਕ ਬੜੇ ਵਡੇ ਪੱਥਰ ਉਤੇ ਬੈਠੇ ਰਹਿੰਦੇ ਜਿਸ ਦੇ ਗਿਰਦ ਦਰਿਆ ਦਾ ਵਹਿਣ ਬੜਾ ਤੇਜ਼ ਸੀ ਤੇ ਘਰ ਕੇਵਲ ਖਾਣਾ ਖਾਣ ਲਈ ਹੀ ਪਰਤਦੇ ਤੇ ਸਾਨੂੰ ਬੜੀਆਂ ਸੁੰਦਰ ਗੱਲਾਂ ਦਸਦੇ। ਅਨੇਕਾਂ ਦਰਸ਼ਕ 'ਸਾਸਟਾ ਸਪਰਿੰਗਜ਼' ਤੋਂ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਉਂਦੇ। ਆਪ ਉਨ੍ਹਾਂ ਨੂੰ ਸਦਾ ਬੜੀ ਖੁਸ਼ੀ ਤੇ ਪਿਆਰ ਨਾਲ ਮਿਲਦੇ। ਉਹ ਰੋਜ਼ ਲੰਮੀ ਸੈਰ ਲਈ ਜਾਂਦੇ।"

ਇਸ ਤਰ੍ਹਾਂ ਉਹ ਉਸ ਥਾਂ ਬੜਾ ਸਾਧਾਰਨ, ਰੁਝੇਂਵੇ ਤੇ ਖੁਸ਼ੀ ਭਰਿਆ ਜੀਵਨ ਬਤੀਤ ਕਰਦੇ ਰਹੇ। ਉਹ ਬੇਇਖ਼ਤਿਆਰ ਉਚਾ ਉਚਾ ਹੱਸਣ ਲਗ

ਪੈਂਦੇ ਤੇ ਉਨ੍ਹਾਂ ਦਾ ਹਾਸਾ ਦਰਿਆ ਦੇ ਕੰਢੇ ਤੋਂ ਸਾਫ਼ ਘਰ ਵਿਚ ਵੀ ਸੁਣਿਆ ਜਾਂਦਾ ਸੀ। ਉਹ ਇਕ ਭੋਲੇ ਬਾਲਕ ਦੀ ਤਰ੍ਹਾਂ ਸੱਚੇ ਮਹਾਤਮਾਂ ਸਨ। ਕਈ ਕਈ ਦਿਨ ਲਗਾਤਾਰ ਉਹ ਪ੍ਰਮਾਤਮਾਂ ਨਾਲ ਆਪਣੀ ਲਿਵ ਲਾਈ ਰਖਦੇ। ਆਪਣੇ ਦੇਸ਼ ਹਿੱਤ ਉਨ੍ਹਾਂ ਦੀ ਅਟੁੱਟ ਸ਼ਰਧਾ ਤੇ ਅਧਿਐਨ ਦੇ ਹਨੇਰੇ ਵਿਚ ਡੁੱਬੇ ਦੇਸ਼ ਵਾਸੀਆਂ ਨੂੰ ਉਚਾ ਚੁੱਕਨ ਦੀ ਦਿਲੀ ਚਾਹ ਉਨ੍ਹਾਂ ਦੇ ਪੂਰਨ ਤਿਆਗ 'ਚੋਂ ਹੀ ਉਪਜੀ ਸੀ। ਸਵਾਮੀ ਜੀ ਹਰ ਕਿਸੇ ਵਿਚ ਪ੍ਰਮਾਤਮਾਂ ਦਾ ਪ੍ਰਕਾਸ਼ ਵੇਖਦੇ ਸਨ ਤੇ ਸਭ ਨੂੰ ਰੱਬ ਦਾ ਨਿਵਾਜਿਆ ਹੋਇਆ ਰੂਪ ਕਹਿ ਕੇ ਸੰਬੋਧਨ ਕਰਦੇ ਸਨ।

ਸਵਾਮੀ ਰਾਮ ਤੀਰਥ ਨੇ ਅਮਰੀਕਾ ਵਿਚ ਰਹਿੰਦਿਆਂ ਉਸ ਦੇਸ਼ ਦਾ ਦੂਰ ਦੂਰ ਤਕ ਭਰਮਣ ਕੀਤਾ। ਉਨ੍ਹਾਂ ਨੇ ਕਈ ਅਮਰੀਕਨ ਯੂਨੀਵਰਸਿਟੀਆਂ ਵਿਚ ਭਾਸ਼ਨ ਦਿਤੇ ਤੇ ਅਨੇਕਾਂ ਖੁਲ੍ਹੀਆਂ ਗੋਸ਼ਟੀਆਂ ਕੀਤੀਆਂ। ਜਿਨ੍ਹਾਂ ਨੇ ਵੀ ਸਵਾਮੀ ਜੀ ਦੇ ਭਾਸ਼ਨ ਸੁਣੇ ਜਾਂ ਉਨ੍ਹਾਂ ਦੇ ਸੰਪਰਕ ਵਿਚ ਆਏ, ਉਨ੍ਹਾਂ ਲਈ ਦਿਲ ਵਿਚ ਬੜਾ ਸਤਿਕਾਰ ਲੈਕੇ ਮੁੜੇ। ਸ੍ਰੀਮਤੀ ਵਿਟਮੈਨ ਨੇ ਸਵਾਮੀ ਜੀ ਦੇ ਲੈਕਚਰਾਂ ਤੇ ਗੋਸ਼ਟੀਆਂ ਨੂੰ ਲਿਖਤ ਵਿਚ ਲਿਆਂਦਾ। ਸਵਾਮੀ ਜੀ ਦੇ ਕੁਝ ਭਾਸ਼ਨ ਅਮਰੀਕਨ ਅਖ਼ਬਾਰਾਂ ਵਿਚ ਵੀ ਛਪੇ ਤੇ ਉਨ੍ਹਾਂ ਦੇ ਪਾਠਕਾਂ ਦਾ ਸਵਾਮੀ ਜੀ ਦੀ ਸ਼ਖਸੀਅਤ ਨਾਲ ਪਰੀਚੇ ਹੋ ਗਿਆ। ਬਾਅਦ ਵਿਚ 'ਰਾਮ ਤੀਰਥ ਪਬਲੀਕੇਸ਼ਨ ਲੀਗ' ਲਖਨਊ ਨੇ ਇਨ੍ਹਾਂ ਲੈਕਚਰਾਂ ਨੂੰ ਅੱਠ ਜਿਲਦਾਂ ਵਿਚ ਜਿਨ੍ਹਾਂ ਵਿਚੋਂ ਹਰ ਇਕ ੮੦੦ ਪੰਨਿਆਂ ਦੀ ਹੈ, ਪ੍ਰਕਾਸ਼ਤ ਕੀਤਾ। ਇਨ੍ਹਾਂ ਪੁਸਤਕਾਂ ਦਾ ਸਿਰਲੇਖ ਹੈ "ਇਨ ਵੁਡਜ਼ ਔਫ਼ ਗਾਡ ਰੀਏਲਾਈਜ਼ੇਸ਼ਨ" (ਪ੍ਰਭੂ ਪ੍ਰਾਪਤੀ ਦੇ ਬਿਛੜੇ ਪੈਂਡੇ)।

ਸਵਾਮੀ ਜੀ ਦੇ ਅਮਰੀਕਨ ਪ੍ਰਸ਼ੰਸਕਾਂ ਵਿਚੋਂ ਇਕ ਨੇ ਉਨ੍ਹਾਂ ਦੀ ਬੋਲੀ ਤੇ ਸੁਭਾ ਬਾਰੇ ਲਿਖਦਿਆਂ ਕਿਹਾ ਹੈ ਕਿ ਉਨ੍ਹਾਂ ਦੀ ਬੋਲੀ ਵਿਚ ਇਕ ਭੋਲੇ ਬਾਲਕ ਦੀ ਮਿੱਠਤ, ਪੰਛੀ ਫੁਲ ਜਾਂ ਵਗਦੀ ਨਦੀ ਦੀ ਟਹਿਕ, ਝੂਮਦੇ ਰੁਖ, ਸੂਰਜ, ਚੰਨ ਜਾਂ ਚਮਕਦੇ ਤਾਰਿਆਂ ਦੀ ਚਮਕ ਸੀ। ਉਨ੍ਹਾਂ ਦੇ ਸ਼ਬਦ ਮਨੁੱਖਾਂ ਦੇ ਸੁਪਨਿਆਂ ਤੇ ਖ਼ਿਆਲਾਂ ਵਿਚ ਧਸ ਜਾਂਦੇ ਸਨ। ਸਵਾਮੀ ਜੀ ਦਾ ਸੁਭਾਅ ਬੜਾ ਨਰਮ, ਬੱਚਿਆਂ ਵਰਗਾ, ਪਵਿੱਤਰ ਤੇ ਸਾਦਾ ਸੀ। ਉਨ੍ਹਾਂ ਦੀ ਸੁਹਿਰਦਤਾ, ਨਿਮ੍ਰਤਾ ਤੇ ਗੰਭੀਰਤਾ ਉਨ੍ਹਾਂ ਲਈ ਸਤਿਕਾਰ ਪੈਦਾ

ਕਰਦੇ ਸਨ। ਸਵਾਮੀ ਜੀ ਦੇ ਹਰ ਭਾਸ਼ਨ ਮਗਰੋਂ ਉਨ੍ਹਾਂ ਨੂੰ ਪ੍ਰਸ਼ਨ ਪੁੱਛੇ ਜਾਂਦੇ ਸਨ ਜਿਨ੍ਹਾਂ ਦੇ ਉੱਤਰ ਉਹ ਬੜੇ ਸਪੱਸ਼ਟ, ਸੰਖੇਪ ਤੇ ਮਿੱਠੇ ਢੰਗ ਨਾਲ ਦਿੰਦੇ ਸਨ।

ਕੁਝ ਅਮਰੀਕਨ ਅਖ਼ਬਾਰਾਂ ਵਿਚ ਸਵਾਮੀ ਜੀ ਦੇ ਉਥੇ ਪਹੁੰਚਣ ਬਾਰੇ ਖ਼ਬਰਾਂ ਪ੍ਰਕਾਸ਼ਤ ਹੋਈਆਂ ਤੇ ਫਿਰ ਉਨ੍ਹਾਂ ਦੇ ਭਾਸ਼ਨ ਵੀ ਅਖ਼ਬਾਰਾਂ ਵਿਚ ਛਪਦੇ ਰਹੇ। ਉਹ ਬਹੁਤਾ ਸਮਾਂ ਸ਼ਹਿਰਾਂ ਤੋਂ ਦੂਰ ਪਿੰਡਾਂ ਵਿਚ ਹੀ ਠਹਿਰਦੇ ਰਹੇ, ਇਸ ਕਰਕੇ ਉਨ੍ਹਾਂ ਬਾਰੇ ਖ਼ਬਰਾਂ ਸੰਬੰਧਤ ਜ਼ਿਲੇ ਦੀਆਂ ਅਖਬਾਰਾਂ ਵਿਚ ਹੀ ਛਪਦੀਆਂ ਰਹੀਆਂ। ਸ਼ਹਿਰ ਡੈਨਵਰ ਦੀ ਅਖ਼ਬਾਰ "ਰਾਕੀ ਮਾਊਂਟੇਨ ਨਿਊਜ਼" ਨੇ ਜਨਵਰੀ ੧੯੦੪ ਵਿਚ ਉਨ੍ਹਾਂ ਬਾਰੇ ਲਿਖਿਆ—

"ਭਾਰਤ ਦੇ ਇਕ ਪਰੋਫ਼ੈਸਰ ਸਵਾਮੀ ਰਾਮ ਨੇ ਕਲ੍ਹ ਡੈਨਵਰ ਦੇ ਯੂਨਿਟੀ ਚਰਚ ਵਿਚ ਆਪਣੀ ਫ਼ਿਲਾਸਫ਼ੀ ਦੇ ਅਸੂਲਾਂ ਬਾਰੇ ਇਕ ਭਾਸ਼ਨ ਦਿਤਾ। ਇਸ ਭਾਸ਼ਨ ਵਿਚ ਉਨ੍ਹਾਂ ਨੇ ਕਿਹਾ "ਮੇਰੀ ਇਸ ਫ਼ਿਲਾਸਫ਼ੀ ਦਾ ਮੰਤਵ ਵਰਤਮਾਨ ਜੀਵਨ ਦੇ ਵਿਹਾਰ ਤੇ ਚਲਨ ਨੂੰ ਨੇਮ-ਬਧ ਕਰਨਾ ਹੈ। ਇਸ ਫ਼ਿਲਾਸਫ਼ੀ ਦਾ ਵਰਤਮਾਨ ਜੀਵਨ ਨਾਲ ਸਿੱਧਾ ਸੰਬੰਧ ਹੈ। ਤੇ ਇਸ ਦਾ ਮੰਤਵ ਹੈ ਮਨੁੱਖੀ ਸ਼ਕਤੀ ਦੀ ਵਿਅਰਥ ਵਰਤੋਂ ਨੂੰ ਘਟ ਤੋਂ ਘਟ ਕਰਨਾ, ਸਰੀਰ ਤੇ ਮਨ ਨੂੰ ਘਸਣ ਤੇ ਹੰਢਣ ਤੋਂ ਰੋਕਣਾ, ਹੰਕਾਰ, ਹੱਸਦ, ਕੀਨੇ ਤੇ ਭੈੜੇ ਸੁਭਾ ਕਾਰਨ ਸਰੀਰ ਨੂੰ ਖੁਰਨ ਤੋਂ ਆਜ਼ਾਦ ਕਰਨਾ, ਦਿਮਾਗ਼ੀ ਅਸੰਤੁਲਨ ਤੇ ਖ਼ਰਾਬੀ ਦਾ ਇਲਾਜ ਕਰਨਾ ਅਧਿਆਤਮਕ ਅਧੀਨਤਾ ਤੇ ਦਿਮਾਗ਼ੀ ਕੰਗਾਲੀ ਨੂੰ ਹਟਾਣਾ, ਸਫਲ ਕੰਮ ਦੇ ਭੇਤ ਨੂੰ ਪਾਣਾ, ਪ੍ਰੇਮ ਰਾਹੀਂ ਪ੍ਰਮਾਤਮਾਂ ਦੀ ਪ੍ਰਾਪਤੀ ਕਰਨਾ, ਗਿਆਨ ਦੇ ਸੋਮੇ ਨਾਲ ਸੰਬੰਧਤ ਰਹਿਣਾ, ਤੇ ਸ਼ਾਂਤੀ ਤੇ ਦਿਮਾਗ਼ੀ ਸੰਤੁਲਨ ਨੂੰ ਕਾਇਮ ਰਖਣ ਦੀ ਜਾਚ ਸਿਖਣਾ ਹੈ। ਮੈਂ ਇਨ੍ਹਾਂ ਵਿਸ਼ਿਆਂ ਬਾਰੇ ਸਿੱਖਿਆ ਦੇਂਦਾ ਹਾਂ।

"ਮੈਂ ਧਰਮ ਦੇ ਨਾਤੇ ਨਾ ਹੀ ਹਿੰਦੂ, ਮੁਸਲਮਾਨ, ਈਸਾਈ, ਕੈਥੋਲਿਕ ਜਾਂ ਪਰੋਟੈਸਟੈਂਟ ਹਾਂ ਤੇ ਨਾ ਹੀ ਮੇਰਾ ਕਿਸੇ ਧਰਮ ਨਾਲ ਵਿਰੋਧ ਹੈ। ਮੇਰੇ ਧਰਮ ਦੀ ਲਪੇਟ ਵਿਚ ਉਹ ਸਾਰਾ ਖੇਤਰ ਹੈ ਜਿਸ ਤੇ ਸੂਰਜ, ਤਾਰੇ ਨਦੀਆਂ, ਧਰਤੀ ਦੀ ਖਿਚ, ਮਨ ਤੇ ਸਰੀਰ ਚਮਕਦੇ, ਚਲਦੇ ਤੇ ਵਿਚਰਦੇ ਨੇ। ਕੀ ਕੋਈ ਫੁੱਲ ਵੀ ਕਦੀ ਪਰੈਸਬਾਈਟੇਰੀਅਨ ਜਾਂ ਕਿਸੇ ਹੋਰ ਫ਼ਿਰਕੇ ਦਾ

ਹੁੰਦਾ ਹੈ ? ਜਾਂ ਕਿਸੇ ਕੁਦਰਤੀ ਦ੍ਰਿਸ਼ ਦੀ ਕੋਈ ਵਿਉਂਤ ਕਹੀ ਜਾ ਸਕਦੀ ਹੈ ? ਇਸੇ ਤਰ੍ਹਾਂ ਮੈਂ ਸੂਰਜ ਦੀਆਂ ਕਿਰਨਾਂ, ਤਾਰਿਆਂ ਦੀਆਂ ਰਿਸ਼ਮਾਂ ਰੁੱਖਾਂ ਦੇ ਪੱਤਿਆਂ, ਘਾਹ ਦੇ ਤੀਲਿਆਂ, ਰੇਤ ਦੇ ਕਿਣਕਿਆਂ, ਸ਼ੇਰਾਂ ਹਾਥੀਆਂ, ਲੇਲਿਆਂ, ਕੀੜੀਆਂ, ਪੁਰਸ਼ਾਂ, ਇਸਤਰੀਆਂ ਤੇ ਬਾਲਕਾਂ ਨੂੰ ਨਮਸਕਾਰ ਕਰਦਿਆਂ ਰੰਗ, ਜ਼ਾਤ ਜਾਂ ਧਰਮ ਦਾ ਨਖੇੜ ਨਹੀਂ ਕਰਦਾ।" ਮੇਰੇ ਧਰਮ ਦਾ ਕੋਈ ਨਾਂ ਨਹੀਂ ਹੈ। ਇਹ ਪ੍ਰਕਿਰਤੀ ਦਾ ਧਰਮ ਹੈ। ਮੈਂ ਇਸ ਨੂੰ 'ਕਾਮਨ ਪਾਥ' ਜਾਂ ਸਾਂਝਾ ਮਾਰਗ ਆਖਦਾ ਹਾਂ। ਮੈਂ ਇਸ ਦੇ ਕੇਂਦਰੀ ਭਾਵ ਨੂੰ ਕਾਵਿਬਧ ਕੀਤਾ ਹੈ :

"ਹੇ ਪਿਆਰੀ ਤਰੇਲ ਦੀ ਅੱਖ ਵਾਲੀ ਨਿੱਕੀ ਨੀਲੀ
ਬਨਫ਼ਸ਼ੇ ਦੀਏ ਕਲੀਏ ਨੀ।
ਉਪਰ ਵੇਖ ਤੇ ਜ਼ਰਾ ਇਹ ਦੱਸ ਮੈਨੂੰ
ਉਦੋਂ ਜਦੋਂ ਕਿ ਹੋਰ ਨਾ ਹੋਏ ਸੁਣਦਾ,
ਤੂੰ ਕੀ ਹੈਂ ? ਤੇ ਤੇਰੀ ਜਾਤ ਕੀ ਹੈ ?"

ਬਨਫ਼ਸ਼ੇ ਦੀ ਨੀਲੀ ਕਲੀ ਨੇ ਹਉਕਾ ਭਰਿਆ ਤੇ ਉੱਤਰ ਦਿਤਾ :

"ਦੱਸ ਇਹ ਸਕਦੀ ਹਾਂ ਜੇ ਇਕੱਲ ਵਿਚ ਹੀ
ਤਾਂ ਇਹ ਖੇਦ ਨਾਲ ਮੰਨਣਾ ਪਏਗਾ ਜੀ
ਕਿ ਇਹ ਭੇਤ ਹੈ ਕਦੇ ਨਹੀਂ ਖੁਲ੍ਹ ਸਕਦਾ
ਮੈਂ ਹਾਂ ਭੈਣਾਂ ਭਰਾਵਾਂ ਦੇ ਵਿਚ ਬੈਠੀ
ਹਵਾ, ਧਰਤੀ ਹੈ ਚਾਰ ਚੁਫੇਰ ਪਸਰੀ
ਮੇਰੇ ਤੇ ਉਨ੍ਹਾਂ ਵਿਚ ਰਤੀ ਵੀ ਭੇਦ ਨਾਹੀਂ।"

ਸਾਨ ਫ਼ਰਾਂਸਿਸਕੋ ਦੇ ਇਕ ਅਖ਼ਬਾਰ ਨੇ ਇਹ ਰਪੋਰਟ ਪ੍ਰਕਾਸ਼ਤ ਕੀਤੀ :

"ਉੱਤਰੀ ਭਾਰਤ ਦੇ ਜੰਗਲਾਂ ਵਿਚੋਂ, ਇਕ ਮਹਾਂ ਪੁਰਸ਼ ਆਇਆ ਹੈ ਜਿਹੜਾ ਅਦੁੱਤੀ ਸਿਆਣਪ ਦਾ ਮਾਲਕ ਹੈ। ਉਹ ਇਕ ਵਲੀ ਜਾਂ ਅਵਤਾਰ ਹੈ, ਇਕ ਫ਼ਿਲਾਸਫ਼ਰ, ਵਿਗਿਆਨੀ ਤੇ ਪ੍ਰਚਾਰਕ ਹੈ ਤੇ ਉਸ ਦਾ ਮਨੋਰਥ ਅਮਰੀਕਾ ਦੇ ਅਤੀ ਧਨਾਢ ਤੇ ਮਾਦਾ ਪ੍ਰਸਤ ਲੋਕਾਂ ਵਿਚ ਨਿਸ਼ਕਾਮਤਾ ਤੇ

ਅਧਿਆਤਮਿਕਤਾ ਦਾ ਪ੍ਰਚਾਰ ਕਰਨਾ ਹੈ। ਹਿਮਾਲਾ ਦੇ ਉੱਚੇ ਪਰਬਤਾਂ ਤੋਂ ਉਤਰ ਕੇ ਆਇਆ ਇਹ ਮਹਾਤਮਾਂ ਇਕ ਦੁਬਲਾ ਪਤਲਾ ਬੁੱਧੀਵਾਨ ਨੌਜਵਾਨ ਹੈ। ਉਸ ਦੀ ਦਿਮਾਗ਼ੀ ਬਣਤਰ ਸਨਿਆਸੀ ਧਰਮ ਪ੍ਰਚਾਰਕਾਂ ਦੀ ਹੈ ਤੇ ਉਸ ਦਾ ਰੰਗ ਉਚ ਸ਼ਰੇਣੀ ਦੇ ਬ੍ਰਾਹਮਣਾਂ ਵਾਂਗ ਗੋਰਾ ਹੈ। ਉਸ ਦਾ ਮੱਥਾ ਉੱਚਾ ਤੇ ਚੌੜਾ ਹੈ ਉਸ ਦਾ ਸਿਰ ਬੜੀ ਸੁੰਦਰ ਬਣਤਰ ਵਾਲਾ, ਨੱਕ ਔਰਤਾਂ ਵਰਗਾ ਪਤਲਾ ਤੇ ਨਾਜ਼ਕ ਹੈ। ਉਸ ਦੀ ਠੋਡੀ ਤੋਂ ਪਤਾ ਲਗਦਾ ਹੈ ਕਿ ਉਹ ਬੜੇ ਦ੍ਰਿੜ੍ਹ ਇਰਾਦੇ ਦਾ ਮਾਲਕ ਤਾਂ ਹੈ, ਪਰ ਅੜੀਅਲ ਜਾਂ ਜ਼ਿੱਦੀ ਨਹੀਂ। ਉਸ ਦੇ ਪਿਆਰੇ ਮੁਖੜੇ, ਨਾਜ਼ਕ ਹੋਠਾਂ ਤੇ ਚਮਕਦੇ ਸੋਹਣੇ ਦੰਦਾਂ ਵਿਚੋਂ ਪੈਦਾ ਹੋਈ ਮਿੱਠੀ ਮੁਸਕਾਣ ਚੁਗਿਰਦੇ ਨੂੰ ਚਮਕਾ ਦਿੰਦੀ ਹੈ, ਤੇ ਉਨ੍ਹਾਂ ਸਭ ਦਰਸ਼ਕਾਂ ਦੇ ਮਨ ਵਿਚ, ਜਿਹੜੇ ਉਸ ਦੀ ਨੂਰਾਨੀ ਚਮਕ ਦੇ ਦਾਇਰੇ ਵਿਚ ਮੌਜੂਦ ਹੁੰਦੇ ਨੇ ਯਕਦਮ ਪਿਆਰ ਤੇ ਭਰੋਸਾ ਪੈਦਾ ਕਰਦੀ ਹੈ।"

ਕਲ੍ਹ ਸਵਾਮੀ ਜੀ ਨੇ ਦਸਿਆ ਕਿ ਮੈਂ ਕਿਸ ਤਰ੍ਹਾਂ ਜੀਂਦਾ ਹਾਂ, "ਬੜੀ ਸਿੱਧੀ ਗੱਲ ਹੈ।" ਉਨ੍ਹਾਂ ਨੇ ਕਿਹਾ, "ਮੈਂ ਕੇਵਲ ਕੋਸ਼ਿਸ਼ ਹੀ ਨਹੀਂ ਕਰਦਾ ਮੈਂ ਆਪਣਾ ਦ੍ਰਿੜ੍ਹ ਨਿਸ਼ਚਾ ਰਖਦਾ ਹਾਂ। ਮੈਂ ਆਪਣੀ ਆਤਮਾ ਨੂੰ ਸਾਰੀ ਮਨੁੱਖ ਜਾਤੀ ਦੇ ਪਿਆਰ ਨਾਲ ਇਕ ਸੁਰ ਕਰ ਲੈਂਦਾ ਹਾਂ। ਇਸ ਤਰ੍ਹਾਂ ਮੈਨੂੰ ਸਾਰੇ ਮਨੁੱਖਾਂ ਦਾ ਪਿਆਰ ਪ੍ਰਾਪਤ ਹੋ ਜਾਂਦਾ ਹੈ। ਤੇ ਫਿਰ ਜਿਥੇ ਪਿਆਰ ਹੈ ਉਥੇ ਨਾ ਕੋਈ ਦੁਖ ਹੈ ਨਾ ਕੋਈ ਥੋੜ। ਮੇਰੇ ਮਨ ਦੀ ਇਹ ਦਸ਼ਾ ਤੇ ਮੇਰਾ ਇਹ ਨਿਸ਼ਚਾ ਮੇਰੇ ਨਾਲ ਅਜਿਹੀਆਂ ਸ਼ਕਤੀਆਂ ਦਾ ਸੰਪਰਕ ਪੈਦਾ ਕਰਦੇ ਨੇ ਜਿਹੜੀਆਂ ਮੇਰੀਆਂ ਲੋੜਾਂ ਨੂੰ ਮੇਰੇ ਮੰਗੇ ਬਿਨਾਂ ਹੀ ਪੂਰਾ ਕਰ ਦਿੰਦੀਆਂ ਨੇ। ਜੇ ਮੈਂ ਭੁੱਖਾ ਹੁੰਦਾ ਹਾਂ ਤਾਂ ਕੋਈ ਨਾ ਕੋਈ ਮੈਨੂੰ ਰੋਟੀ ਦੇ ਜਾਂਦਾ ਹੈ ਮੈਨੂੰ ਕਿਸੇ ਪਾਸੋਂ ਕੁਝ ਮੰਗਣ ਦੀ ਜਾਂ ਕਿਸੇ ਦਾ ਦਿਤਾ ਪੈਸਾ ਪਰਵਾਨ ਕਰਨ ਦੀ ਮਨਾਹੀ ਹੈ। ਪ੍ਰੰਤੂ ਫਿਰ ਵੀ ਮੇਰੇ ਕੋਲ ਸਭ ਕੁਝ ਹੈ ਤੇ ਬਹੁਤਿਆਂ ਨਾਲੋਂ ਵਧ ਕਿਉਂਕਿ ਮੈਂ ਉਸ ਦੁਨੀਆਂ ਵਿਚ ਰਹਿੰਦਾ ਹਾਂ ਜਿਥੇ ਕੋਈ ਵਿਰਲਾ ਹੀ ਪਹੁੰਚ ਸਕਦਾ ਹੈ।"

ਸਵਾਮੀ ਜੀ ਪੋਰਟਲੈਂਡ (ਔਰੇਗਾਨ) ਵਿਚ ਇਕ ਮਹੀਨਾ, ਡੈਨਵਰ ਵਿਚ ਵੀ ਇਕ ਮਹੀਨਾ, ਦੋ ਹਫ਼ਤੇ ਸ਼ਿਕਾਗੋ ਤੇ ਇਤਨਾ ਹੀ ਸਮਾਂ ਮਿਨੀਆਪੋਲਿਸ ਵਿਚ ਠਹਿਰੇ! ਇਨ੍ਹਾਂ ਸਭ ਸ਼ਹਿਰਾਂ ਵਿਚ ਉਨ੍ਹਾਂ ਨੇ ਵੇਦਾਂਤ ਸੋਸਾਇਟੀਆਂ

ਕ਼ਾਇਮ ਕੀਤੀਆਂ। ਮਿਨੀਪੋਲਿਸ ਤੋਂ ਉਹ ਬਫ਼ੇਲੋ (ਨਿਊਯਾਰਕ) ਬੋਸਟਨ, ਨਿਊਯਾਰਕ, ਫ਼ਿਲੇਡੈਲਫ਼ੀਆ, ਤੇ ਵਾਸ਼ਿੰਗਟਨ (ਡੀ. ਸੀ.) ਗਏ। ਇਕ ਅਖ਼ਬਾਰੀ ਖ਼ਬਰ ਅਨੁਸਾਰ ਉਨ੍ਹਾਂ ਦੇ ਅਮਰੀਕਾ ਆਉਣ ਦੇ ਦੋ ਮੰਤਵ ਸਨ : ਪਹਿਲਾ ਇਹ ਕਿ ਅਮਰੀਕਾ ਦੇ ਲੋਕਾਂ ਦੀ ਭਾਰਤ ਦੇ ਲੋਕਾਂ ਵਿਚ ਦਿਲਚਸਪੀ ਪੈਦਾ ਕੀਤੀ ਜਾਏ ਤਾਂ ਜੋ ਉਹ ਭਾਰਤੀ ਨੌਜਵਾਨਾਂ ਨੂੰ ਉੱਚੀ ਵਿੱਦਿਆ ਦੇਣ ਵਿਚ ਸਹਾਈ ਹੋ ਸਕਣ। ਉਹ ਚਾਹੁੰਦੇ ਨੇ ਕਿ ਉਹ ਭਾਰਤੀ ਨੌਜਵਾਨਾਂ ਨੂੰ ਅਮਰੀਕਾ ਦੇ ਕਾਲਜਾਂ ਵਿਚ ਲਿਆਉਣ ਤਾਂ ਜੋ ਉਹ ਨਾ ਕੇਵਲ ਇਥੇ ਉੱਚੀ ਵਿੱਦਿਆ ਹੀ ਪ੍ਰਾਪਤ ਕਰ ਸਕਣ ਸਗੋਂ ਉਸ ਦੇ ਨਾਲ ਅਮਰੀਕਨਾਂ ਦੀ ਅਗੇ ਵਧਨ ਦੀ ਸ਼ਕਤੀ, ਅਮਰੀਕੀ ਆਜ਼ਾਦੀ ਤੇ ਸੁਤੰਤਰਤਾ ਦੀ ਚਾਹ ਨੂੰ ਅਪਣਾਉਣ ਤੇ ਫਿਰ ਵਾਪਸ ਆ ਕੇ ਉਨ੍ਹਾਂ ਦਾ ਪ੍ਰਚਾਰ ਆਪਣੇ ਦੇਸ-ਵਾਸੀਆਂ ਵਿਚ ਕਰਨ। ਉਨ੍ਹਾਂ ਦਾ ਦੂਜਾ ਮੰਤਵ ਆਪਣੀ ਫ਼ਿਲਾਸਫ਼ੀ ਅਥਵਾ ਮਨੁੱਖ ਤੇ ਅਕਾਲ ਪੁਰਖ ਦੀ ਅਭੇਦਤਾ ਦਾ ਪ੍ਰਚਾਰ ਕਰਨਾ ਹੈ। ਸਵਾਮੀ ਰਾਮ ਤੀਰਥ ਦੀਆਂ ਇਸ ਸੰਬੰਧ ਵਿਚ ਕੋਸ਼ਿਸ਼ਾਂ ਬਹੁਤ ਹੱਦ ਤਕ ਸਫ਼ਲ ਹੋਈਆਂ। ਉਨ੍ਹਾਂ ਨੇ ਬਹੁਤ ਸਾਰੇ ਭਾਰਤੀ ਵਿਦਿਆਰਥੀਆਂ ਲਈ ਕਈ ਅਮਰੀਕਨ ਯੂਨੀਵਰਸਿਟੀਆਂ ਵਿਚ ਵਜ਼ੀਫ਼ਿਆਂ ਦਾ ਪ੍ਰਬੰਧ ਕੀਤਾ। ਉਨ੍ਹਾਂ ਨੇ ਵੇਦਾਂਤ ਵਿਚ ਲੋਕਾਂ ਦੀ ਬਹੁਤ ਦਿਲਚਸਪੀ ਪੈਦਾ ਕੀਤੀ ਤੇ ਉਨ੍ਹਾਂ ਸਾਰੀਆਂ ਥਾਵਾਂ ਤੇ ਜਿਥੇ ਉਹ ਰਹੇ ਆਪਣੇ ਬਹੁਤ ਸਾਰੇ ਚੇਲੇ ਬਣਾਏ।

ਸਵਾਮੀ ਜੀ ਦੀ ਫ਼ਿਲਾਸਫ਼ੀ ਦਾ ਸਾਰ ਕੀ ਹੈ ? ਇਕ ਪੱਤਰ ਵਿਚ ਜਿਹੜਾ ਸਵਾਮੀ ਜੀ ਨੇ ਸ੍ਰੀਮਤੀ ਈ. ਸੀ. ਕੈਂਪਬੈਲ ਨੂੰ ਪੋਰਟਲੈਂਡ ਤੋਂ ਲਿਖਿਆ ਉਨ੍ਹਾਂ ਨੇ ਅੱਠ ਅਜਿਹੇ ਕਾਰਨ ਦਸੇ ਹਨ ਜਿਨ੍ਹਾਂ ਤੋਂ ਆਮ ਕਰਕੇ ਸਾਡੇ ਦਿਲ ਵਿਚ ਖਿੱਝ ਪੈਦਾ ਹੁੰਦੀ ਹੈ ਤੇ ਸਾਡੇ ਮਨ ਦੀ ਸ਼ਾਂਤੀ ਚਲੀ ਜਾਂਦੀ ਹੈ। (੧) ਕਿਸੇ ਇਕ ਮਨੁੱਖ ਦਾ ਮਨ ਹੀ ਮਨ ਵਿਚ ਕਿਸੇ ਹੋਰ ਨਾਲ ਮੁਕਾਬਲਾ ਕਰਦੇ ਰਹਿਣਾ। (੨) ਫਿਰ ਆਪਣੇ ਆਪ ਦਾ ਕਿਸੇ ਨਾਲ ਅਜੇਹਾ ਹੀ ਟਾਕਰਾ ਕਰਨਾ। (੩) ਵਰਤਮਾਨ ਦਾ ਬੀਤੇ ਨਾਲ ਮੁਕਾਬਲਾ ਕਰਨਾ ਤੇ ਫਿਰ ਬੀਤੇ ਉਤੇ ਅਫ਼ਸੋਸ ਕਰਕੇ ਦੁਖੀ ਹੋਣਾ। (੪) ਭਵਿੱਖ ਦੀਆਂ ਤਜਵੀਜ਼ਾਂ ਬਾਰੇ ਬਹੁਤਾ ਸੋਚਣਾ ਤੇ ਆਉਣ ਵਾਲੇ ਸਮੇਂ ਤੋਂ ਡਰਦੇ ਰਹਿਣਾ। (੫) ਪ੍ਰਮਾਤਮਾਂ ਅਕਾਲ ਪੁਰਖ ਤੋਂ ਆਪਣਾ ਮਨ ਹਟਾ ਕੇ ਕਿਸੇ ਨਾਸਵਾਨ

ਚੀਜ਼ ਨਾਲ ਜੋੜ ਲੈਣਾ। (੬) ਬਾਹਰੀ ਰੂਪ ਤੇ ਯਕੀਨ ਕਰਕੇ ਸੰਸਾਰ ਦੀਆਂ ਚੀਜ਼ਾਂ ਦੀ ਅੰਦਰੂਨੀ ਇਕਸੁਰਤਾ ਬਾਰੇ ਅਮਲੀ ਦ੍ਰਿਸ਼ਟੀਕੋਨ ਨਾ ਅਪਨਾਣਾ। (੭) ਕੇਵਲ ਸੁਣੀ ਸੁਣਾਈ ਜਾਂ ਲੋਕਾਂ ਦੇ ਜ਼ਾਹਿਰਾ ਵਰਤਾ ਤੇ ਯਕੀਨ ਕਰ ਲੈਣਾ। (੮) ਗੱਲਾਂ ਗੱਲਾਂ ਵਿਚ ਆਪਣੇ ਮੰਤਵ ਤੋਂ ਬਹੁਤ ਦੂਰ ਚਲੇ ਜਾਣਾ।

ਇਨ੍ਹਾਂ ਤੋਂ ਬਚਣ ਦਾ ਕੀ ਢੰਗ ਹੈ ? 'ਸਾਸਤਾ ਸਪਰਿੰਗਜ਼' ਤੋਂ ਸ੍ਰੀਮਤੀ ਪਾਲਿਨ ਵਿਟਮੈਨ ਨੂੰ ਲਿਖੇ ਇਕ ਪੱਤਰ ਵਿਚ ਕੁਝ ਹਦਾਇਤਾਂ ਹਨ :

(੧) ਬੀਮਾਰੀ, ਮੌਤ, ਭੁੱਖ ਜਾਂ ਬਦਨਾਮੀ ਕੁਝ ਵੀ ਹੋਵੇ ਤੁਸੀਂ ਸਦਾ ਖ਼ੁਸ਼ ਤੇ ਅਡੋਲ ਰਹੋ। ਪ੍ਰਮਾਤਮਾਂ ਉਤੇ ਭਰੋਸਾ ਰੱਖ ਕੇ ਸਦਾ ਪ੍ਰਸੰਨ ਚਿਤ ਤੇ ਸ਼ਾਂਤ ਰਹੋ ਤੇ ਉਸ ਲਈ ਹਮੇਸ਼ਾਂ ਸੱਚੇ ਪਿਆਰ ਦੀ ਭਾਵਨਾ ਰਖੋ।

(੨) ਇਹ ਸੰਸਾਰ, ਇਸ ਦੇ ਵਸਨੀਕ, ਸਾਕ ਸੰਬੰਧੀ, ਸਾਰੇ ਨਾਸਮਾਨ ਹਨ। ਇਸ ਲਈ ਆਪਣੇ ਆਪੇ ਜਾਂ ਸ੍ਵੈਮਾਣ ਦਾ ਹੱਕ ਅਤੇ ਦਾਅਵਾ ਕਰੋ। ਇਹ ਗੱਲ ਸਦਾ ਯਾਦ ਰਖੋ ਕਿ ਤੁਹਾਡੀ ਉਚੀ ਆਤਮਾ ਕਿਸੇ ਚੀਜ਼ ਦੀ ਮੁਥਾਜ ਨਹੀਂ। ਇਸ ਲਈ ਇਹ ਕਦੇ ਨਾ ਚਿਤਵੋ ਕਿ ਤੁਹਾਨੂੰ ਕਿਸੇ ਚੀਜ਼ ਦੀ ਥੁੜ ਹੈ।

(੩) ਜਦੋਂ ਤੁਸੀਂ ਵੇਦਾਂਤ ਦੇ ਇਨ੍ਹਾਂ ਅਸੂਲਾਂ ਅਨੁਸਾਰ ਆਪਣਾ ਜੀਵਨ ਜੀਉਗੇ ਤਾਂ ਤੁਹਾਡੇ ਵਿਚੋਂ ਸੱਤ ਦੀ ਮਿੱਠੀ ਤੇ ਸੋਹਣੀ, ਸੁਗੰਧੀ ਸੁੱਤੇ ਸਿਧ ਪ੍ਰਗਟ ਹੋਵੇਗੀ।

(੪) ਰਾਤ ਸੌਣ ਤੋਂ ਪਹਿਲੋਂ ਇਹ ਦ੍ਰਿੜ੍ਹ ਨਿਸ਼ਚਾ ਕਰੋ ਕਿ ਨੀਂਦ ਤਿਆਗਣ ਸਮੇਂ ਅਗਲੀ ਸਵੇਰ ਤੁਸੀਂ ਵੇਦਾਂਤ ਦਾ ਇਕ ਪੂਰਨ ਮੁਜੱਸਮਾ ਬਣ ਕੇ ਉਠੋਗੇ। ਹਰ ਸਵੇਰ ਨੂੰ ਆਪਣਾ ਇਹ ਨਿਯਮ ਯਾਦ ਕਰੋ।

(੫) ਜਦ ਕਦੇ ਤੇ ਜਿਥੋਂ ਤੱਕ ਹੋ ਸਕੇ 'ਓਮ' ਦਾ ਜਾਪ ਜਪਦੇ ਰਹੋ।

ਅਸੀਂ ਸਵਾਮੀ ਰਾਮ ਤੀਰਥ ਦੀਆਂ ਅਮਰੀਕਾ ਵਿਚ ਸਫ਼ਲਤਾਵਾਂ ਤੇ ਪ੍ਰਾਪਤੀਆਂ ਦੀ ਕਹਾਣੀ ਨੂੰ ਸੰਖੇਪ ਤੌਰ ਤੇ ਦੱਸਣ ਲਈ ਉਸ ਮਹਾਨ ਪੰਜਾਬੀ ਬੁੱਧੀਵਾਨ ਤੇ ਕਰਾਂਤੀਕਾਰੀ ਲਾਲਾ ਹਰਦਿਆਲ ਦੇ ਇਕ ਲੇਖ ਦਾ ਅੰਸ਼ ਦਿੰਦੇ

ਹਾਂ ਜਿਹੜਾ ਜੁਲਾਈ ੧੯੧੧ ਵਿਚ ਕਲਕੱਤਾ ਦੇ ਰਸਾਲੇ "ਦੀ ਮਾਡਰਨ ਰੀਵੀਊ" ਵਿਚ ਪ੍ਰਕਾਸ਼ਤ ਹੋਇਆ ਸੀ।

"ਅਮਰੀਕਾ ਦੇ ਇਸ ਭਾਗ ਵਿਚ ਅਜਿਹੇ ਬੇਅੰਤ ਲੋਕ ਹਨ ਜਿਹੜੇ ਸਵਾਮੀ ਰਾਮ ਤੀਰਥ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਯਾਦ ਕਰਦੇ ਹਨ ਤੇ ਦਸਦੇ ਹਨ ਕਿ ਕਿਸ ਤਰ੍ਹਾਂ ਉਹ ਇਕ ਸੱਚੇ ਤਿਆਗੀ ਦਾ ਜੀਵਨ ਜੀਂਦੇ ਸਨ। ਕਿਵੇਂ ਉਨ੍ਹਾਂ ਕੈਲੇਫ਼ੋਰਨੀਆਂ ਦੀਆਂ ਪਹਾੜੀ ਵਾਦੀਆਂ ਦੇ ਪੇਂਡੂ ਲੋਕਾਂ ਦਾ ਪਿਆਰ ਜਿੱਤਿਆ। ਅਖ਼ਬਾਰਾਂ ਵਿਚ ਉਨ੍ਹਾਂ ਦੇ ਭਾਸ਼ਨਾਂ ਬਾਰੇ ਜਿਹੜੇ ਸਲਾਹੁਤੀ ਲੇਖ ਛਪਦੇ ਸਨ ਉਹ ਕਿਵੇਂ ਉਨ੍ਹਾਂ ਨੂੰ ਸਮੁੰਦਰ ਵਿਚ ਸੁੱਟ ਦਿੰਦੇ ਸਨ। ਅਮਰੀਕਾ ਵਿਚ ਆਉਣ ਵਾਲੇ ਉਹ ਸਭ ਤੋਂ ਮਹਾਨ ਹਿੰਦੂ ਸਨ ਤੇ ਉਹ ਇਕ ਸੁਚੇ ਮਹਾਤਮਾ ਤੇ ਗਿਆਨਵਾਨ ਸਨ ਜਿਨ੍ਹਾਂ ਦੇ ਜੀਵਨ 'ਚੋਂ ਹਿੰਦੂ ਅਧਿਆਤਮਿਕਤਾ ਦੇ ਉਚੇ ਅਸੂਲਾਂ ਦੀ ਝਲਕ ਪੈਂਦੀ ਸੀ। ਉਨ੍ਹਾਂ ਦੀ ਆਤਮਾ ਉਸ ਵਿਸ਼ਵ ਆਤਮਾ ਦੇ ਪਿਆਰ ਦਾ ਸਤਿਕਾਰ ਕਰਦੀ ਸੀ ਜਿਸ ਦੀ ਪ੍ਰਾਪਤੀ ਲਈ ਉਨ੍ਹਾਂ ਆਪਣਾ ਜੀਵਨ ਅਰਪਣ ਕੀਤਾ ਸੀ।"

੨ ਕਾਂਡ ੭

# ਵਤਨ ਵਾਪਸੀ

ਅਮਰੀਕਾ ਤੋਂ ਵਾਪਸ ਵਤਨ ਆਉਂਦਿਆਂ ਸਵਾਮੀ ਰਾਮ ਤੀਰਥ ਨੇ ਕੁਝ ਦਿਨ ਮਿਸਰ ਦੇਸ ਵਿਚ ਗੁਜ਼ਾਰੇ। ਫ਼ਾਰਸੀ ਦੇ ਡੂੰਘੇ ਵਿਦਵਾਨ ਹੋਣ ਸਦਕਾ ਉਨ੍ਹਾਂ ਮਸਜਿਦ ਵਿਚ ਇਕੱਠੇ ਹੋਏ ਮੁਸਲਮਾਨਾਂ ਨੂੰ ਫ਼ਾਰਸੀ ਜ਼ਬਾਨ ਵਿਚ ਸੰਬੋਧਨ ਕੀਤਾ। ਉਨ੍ਹਾਂ ਦਾ ਇਹ ਸਾਰਾ ਭਾਸ਼ਨ ਉਥੋਂ ਦੇ ਅਖ਼ਬਾਰ "ਆਲ-ਵਹਾਬ" ਵਿਚ ਪ੍ਰਕਾਸ਼ਤ ਹੋਇਆ ਤੇ ਇਸ ਦਾ ਲੋਕਾਂ ਉਪਰ ਬੜਾ ਡੂੰਘਾ ਅਸਰ ਪਿਆ। ਮਿਸਰ ਦੇ ਲੋਕਾਂ ਨੇ ਉਨ੍ਹਾਂ ਨੂੰ ਆਪਣਾ ਨਿਕਟਵਰਤੀ ਜਾਣ ਕੇ ਸਤਿਕਾਰਿਆ। ਸਵਾਮੀ ਰਾਮ ਤੀਰਥ ਇਕ ਸੱਚੇ ਵਿਸ਼ਵ ਸ਼ਹਿਰੀ ਬਣ ਗਏ ਜਿਨ੍ਹਾਂ ਦੀ ਸਾਂਝ ਸਾਰੇ ਸੰਸਾਰ ਨਾਲ ਸੀ ਕਿਉਂਕਿ ਜਾਪਾਨ, ਅਮਰੀਕਾ ਤੇ ਮਿਸਰ ਸਭ ਦੇਸ਼ਾਂ ਵਿਚ ਲੋਕ ਉਨ੍ਹਾਂ ਨੂੰ ਆਪਣਾ ਹੀ ਸਮਝਦੇ ਸਨ ਨਾ ਕਿ ਬਿਗਾਨਾ।

ਉਨ੍ਹਾਂ ਨੇ ਹੋਰ ਢਾਈ ਸਾਲ ਇਸ ਤਰ੍ਹਾਂ ਗੁਜ਼ਾਰੇ ਜਿਸ ਕਾਰਨ ਉਨ੍ਹਾਂ ਦੀ ਆਤਮ ਪ੍ਰਾਪਤੀ ਹੋਰ ਦ੍ਰਿੜ੍ਹ ਹੋ ਗਈ ਤੇ ਉਹ ਆਪਣੇ ਆਪ ਨੂੰ ਸਚਮੁੱਚ ਦਾ ਸਮਰਾਟ ਸਮਝਦੇ ਤੇ ਆਪਣੇ ਆਪ ਨੂੰ 'ਬਾਦਸ਼ਾਹ' ਅਖਵਾਉਂਦੇ। ਜਦ ਉਹ ੮ ਦਸੰਬਰ, ੧੯੦੪ ਨੂੰ ਬੰਬਈ ਪਹੁੰਚੇ ਤਾਂ ਉਨ੍ਹਾਂ ਦੇ ਅਣਗਿਣਤ ਚੇਲਿਆਂ ਤੇ ਪ੍ਰਸੰਸਕਾਂ ਨੇ ਉਨ੍ਹਾਂ ਦਾ ਬੜਾ ਨਿੱਘਾ ਸਵਾਗਤ ਕੀਤਾ।

ਇਨ੍ਹਾਂ ਵਿਚੋਂ ਇਕ ਦਾ ਨਾਂ ਸ਼ਿਵਗੁਨਾਚਾਰੀਆ ਸੀ। ਉਹ ਉਨ੍ਹਾਂ ਦਾ ਪੁਰਾਣਾ ਸਾਥੀ ਸੀ। ਉਸ ਨੇ ਸਵਾਮੀ ਜੀ ਨੂੰ ਕੁਝ ਦਿਨ ਉਸ ਦੇ ਪਾਸ ਮਥਰਾ ਜਾ ਕੇ ਠਹਿਰਣ ਲਈ ਪਰੇਰਿਆ। ਪਰ ਸਵਾਮੀ ਜੀ ਰਸਤੇ ਵਿਚ ਨਾਸਿਕ ਤੇ ਹੋਸ਼ੰਗਾਬਾਦ ਰੁਕ ਗਏ ਜਿਥੇ ਉਨ੍ਹਾਂ ਨੇ ਆਪਣੇ ਸਾਧਾਰਨ ਢੰਗ ਨਾਲ ਵੇਦਾਂਤ ਬਾਰੇ ਭਾਸ਼ਨ ਦਿਤੇ। ਮਥਰਾ ਦੇ ਲੋਕ ਜਿਹੜੇ ਉਨ੍ਹਾਂ ਦੇ ਪਹਿਲੇ ਦਰਸ਼ਨਾਂ ਨੂੰ ਹਾਲਾਂ ਭੁੱਲੇ ਨਹੀਂ ਸਨ ਫਿਰ ਉਨ੍ਹਾਂ ਦੇ ਸਰਧਾਲੂ ਬਣ ਗਏ

ਤੇ ਉਨ੍ਹਾਂ ਦੇ ਬਚਨਾਂ ਦੀ ਪਾਲਣਾ ਕਰਦੇ ਰਹੇ। ਇਕ ਦਿਨ ਜਦ ਉਹ ਜਮਨਾ ਨਦੀ ਦੇ ਕੰਢੇ ਧੁੱਪੇ ਲੇਟੇ ਹੋਏ ਸਨ ਤਾਂ ਕੁਝ ਭਾਰਤੀ ਈਸਾਈ ਇਕ ਬੇੜੀ ਵਿਚੋਂ ਉਤਰੇ। ਸਵਾਮੀ ਜੀ ਦੇ ਇਸ਼ਾਰਾ ਕਰਨ ਤੇ ਪੂਰਨ ਸਿੰਘ ਨੇ, ਜਿਹੜਾ ਹੁਣ ਫਿਰ ਸਵਾਮੀ ਜੀ ਪਾਸ ਮੁੜ ਆਇਆ ਸੀ ਉਨ੍ਹਾਂ ਨੂੰ ਬੁਲਾਇਆ। ਜਦ ਉਹ ਆਏ ਤਾਂ ਸਵਾਮੀ ਜੀ ਨੇ ਉਨ੍ਹਾਂ ਨੂੰ ਕਰਿਸਮਿਸ (ਵਡੇ ਦਿਨਾਂ) ਲਈ ਆਪਣੀਆਂ ਸੁਭ ਇੱਛਾਵਾਂ ਪੇਸ਼ ਕੀਤੀਆਂ। ਸਵਾਮੀ ਜੀ ਨੇ ਉਨ੍ਹਾਂ ਦੇ ਆਪਣਾ ਧਰਮ ਬਦਲ ਕੇ ਈਸਾਈ ਮੱਤ ਗ੍ਰਿਹਣ ਕਰਨ ਤੇ ਇਤਰਾਜ਼ ਕਰਨ ਦੀ ਥਾਂ ਇਹ ਆਸ ਪਰਗਟ ਕੀਤੀ ਕਿ ਇਸ ਤਬਦੀਲੀ ਦੇ ਕਾਰਨ ਉਹ ਸਚਮੁਚ ਉਚੇਰੇ ਜੀਵਨ ਨੂੰ ਪਰਾਪਤ ਕਰ ਸਕੇ ਹੋਣਗੇ।

ਮਥੁਰਾ ਵਿਚ ਉਨ੍ਹਾਂ ਨੂੰ ਮਿਸ਼ਨ ਕਾਲਜ ਦੇ ਇਕ ਪੁਰਾਣੇ ਸਾਥੀ ਮਿਲੇ। ਉਸ ਨੇ ਸਵਾਮੀ ਜੀ ਨੂੰ ਪੁੱਛਿਆ ਕਿ ਉਨ੍ਹਾਂ ਨੇ ਆਪਣੇ ਟੱਬਰ, ਮਿੱਤਰਾਂ, ਵਿਦਿਆਰਥੀਆਂ ਤੇ ਸੰਬੰਧੀਆਂ ਤੋਂ ਕਿਉਂ ਕਿਨਾਰਾ ਕਰ ਲਿਆ ਹੈ। ਇਸ ਸਵਾਲ ਦਾ ਜਵਾਬ ਦਿੰਦਿਆਂ ਸਵਾਮੀ ਜੀ ਨੇ ਕਿਹਾ ਕਿ ਕੋਈ ਮਨੁੱਖ ਉਨ੍ਹਾਂ ਲੋਕਾਂ ਨਾਲ ਹੀ ਇਕ ਜਾਨ ਤੇ ਇਕ ਸੁਰ ਹੋ ਸਕਦਾ ਹੈ ਜਿਹੜੇ ਉਸੇ ਪੱਧਰ ਤੇ ਹੋਣ ਜਿਸ ਤੇ ਉਸ ਦਾ ਮਨ ਟਿਕਿਆ ਹੋਇਆ ਹੋਵੇ। ਕਿਸੇ ਮਨੁੱਖ ਦਾ ਅਸਲੀ ਗਵਾਂਢੀ ਤਾਂ ਉਹ ਹੀ ਹੈ ਜਿਹੜਾ ਉਸ ਦੀ ਆਤਮਾ ਦੇ ਨੇੜੇ ਹੋਵੇ ਨਾ ਕਿ ਉਹ ਜਿਹੜਾ ਉਸ ਦੇ ਘਰ ਵਿਚ ਰਹਿ ਰਿਹਾ ਹੋਵੇ ਜਿਵੇਂ ਕਿ ਅਨੇਕਾਂ ਮੱਛਰ ਮੱਖੀਆਂ ਤੇ ਚੂਹੇ ਜਿਹੜੇ ਉਸੇ ਘਰ ਵਿਚ ਹੀ ਰਹਿ ਰਹੇ ਹੁੰਦੇ ਨੇ।

ਕਿਸੇ ਨੇ ਸਵਾਮੀ ਜੀ ਨੂੰ ਇਹ ਸਲਾਹ ਦਿਤੀ ਕਿ ਉਹ ਇਕ ਨਵੀਂ ਸੰਸਥਾ ਕਾਇਮ ਕਰਨ ਤੇ ਉਸ ਰਾਹੀਂ ਕੌਮੀ ਉਸਾਰੀ ਵਾਲੇ ਆਪਣੇ ਵਿਚਾਰਾਂ ਨੂੰ ਹੋਰ ਉਜਾਗਰ ਕਰਨ। ਸਵਾਮੀ ਜੀ ਨੇ ਇਸ ਖ਼ਿਆਲ ਨੂੰ ਰੱਦ ਕਰ ਦਿਤਾ। ਉਨ੍ਹਾਂ ਨੇ ਕਿਹਾ ਕਿ ਉਹ ਸਭ ਸੁਸਾਇਟੀਆਂ ਤੇ ਸੰਸਥਾਵਾਂ ਨੂੰ ਆਪਣਾ ਸਮਝਦੇ ਹਨ ਇਸ ਲਈ ਉਹ ਉਨ੍ਹਾਂ ਰਾਹੀਂ ਹੀ ਆਪਣਾ ਕੰਮ ਕਰਨਗੇ। ਉਨ੍ਹਾਂ ਨੇ ਆਪਣੇ ਮੱਤ ਦੀ ਵਿਆਖਿਆ ਇਨ੍ਹਾਂ ਸ਼ਬਦਾਂ ਵਿਚ ਕੀਤੀ :

"ਹਿੰਦੂ, ਮੁਸਲਮਾਨ, ਈਸਾਈ, ਪਾਰਸੀ, ਗੱਲ ਕੀ ਉਹ ਸਾਰੇ ਲੋਕ ਜਿਨ੍ਹਾਂ

ਦੀਆਂ ਹੱਡੀਆਂ ਤੇ ਲਹੂ, ਭਾਰਤੀ ਅਨਾਜ ਤੇ ਲੂਣ ਨਾਲ ਬਣਿਆ ਹੈ ਮੇਰੇ ਭਰਾ ਹੀ ਨਹੀਂ ਸਗੋਂ ਮੇਰੇ ਅੰਗ ਨੇ। ਮੈਂ ਉਨ੍ਹਾਂ ਸਾਰਿਆਂ ਨੂੰ ਗਲਵਕੜੀ ਪਾਂਦਾ ਹਾਂ।"

ਇਹ ਕੋਈ ਅਚੰਭੇ ਦੀ ਗੱਲ ਨਹੀਂ ਕਿ ਉਨ੍ਹਾਂ ਦਿਨਾਂ ਦੀ ਸਰਕਾਰ ਨੂੰ ਸਵਾਮੀ ਜੀ ਤੇ ਸ਼ੱਕ ਪੈਣ ਲਗ ਪਿਆ ਤੇ ਉਨ੍ਹਾਂ ਤੇ ਬੜੀ ਤਕੜੀ ਨਿਗਰਾਨੀ ਰਖਣੀ ਸ਼ੁਰੂ ਕਰ ਦਿਤੀ। ਅਮਰੀਕਾ ਤੋਂ ਵਾਪਸੀ ਤੇ ਸਵਾਮੀ ਰਾਮ ਤੀਰਥ ਨੇ ਕੌਮੀ ਆਜ਼ਾਦੀ ਦਾ ਵੀ ਚਰਚਾ ਕੀਤਾ ਤੇ ਕਿਹਾ ਆਜ਼ਾਦੀ ਪ੍ਰਾਪਤ ਕਰਨ ਲਈ ਲੋਕਾਂ ਨੂੰ ਬੜੀਆਂ ਵਡੀਆਂ ਕੁਰਬਾਨੀਆਂ ਕਰਨੀਆਂ ਪੈਣਗੀਆਂ। ਇਸ ਤੋਂ ਸਾਫ਼ ਪ੍ਰਗਟ ਹੈ ਕਿ ਉਹ ਦੇਸ ਦੀ ਸਿਆਸੀ ਮੁਹਾਜ਼ ਤੇ ਤਰੱਕੀ ਨੂੰ ਵੀ ਗੌਰਵਤਾ ਦਿੰਦੇ ਸਨ। ਪੂਰਨ ਸਿੰਘ ਦਸਦਾ ਹੈ ਕਿ ਇਕ ਸਵੇਰ ਦੋ ਆਦਮੀ ਸਵਾਮੀ ਜੀ ਨੂੰ ਮਿਲਣ ਵਾਸਤੇ ਆਏ ਤੇ ਉਹ ਉਨ੍ਹਾਂ ਨੂੰ ਮਿਲ ਕੇ ਹੱਸਣ ਲਗ ਪਏ। ਉਨ੍ਹਾਂ ਨੇ ਕਿਹਾ ਕਿ ਉਹ ਉਸ ਪੁਰਸ਼ ਬਾਰੇ ਖ਼ੁਫ਼ੀਆ ਪੜਤਾਲ ਕਰਨ ਆਏ ਸਨ ਜਿਹੜਾ ਹਰ ਕਿਸੇ ਪਾਸ ਆਪਣਾ ਦਿਲ ਖੋਲ੍ਹ ਦਿੰਦਾ ਸੀ। ਉਹ ਝੱਟ ਹੀ ਸਵਾਮੀ ਜੀ ਦੇ ਚਰਨਾਂ ਤੇ ਡਿੱਗ ਪਏ ਤੇ ਉਨ੍ਹਾਂ ਤੋਂ ਖਿਮਾ ਦੀ ਯਾਚਨਾ ਕੀਤੀ। ਉਨ੍ਹਾਂ ਕਿਹਾ ਕਿ ਉਹ ਬੜੇ ਪਾਪੀ ਸਨ ਤੇ ਕੇਵਲ ਆਪਣੀ ਨੌਕਰੀ ਦੇ ਫ਼ਰਜ਼ ਤੋਂ ਮਜਬੂਰ ਹੋ ਕੇ ਆਏ ਸਨ। ਉਨ੍ਹਾਂ ਇਹ ਗੱਲ ਮੰਨੀ ਕਿ ਉਹ ਖ਼ੁਫ਼ੀਆ ਪੁਲੀਸ ਦੇ ਅਧਿਕਾਰੀ ਸਨ ਤੇ ਸਵਾਮੀ ਜੀ ਦੀ ਨਿਗਰਾਨੀ ਲਈ ਆਏ ਸਨ।

ਸਰਕਾਰ ਦਾ ਉਨ੍ਹਾਂ ਵਲ ਇਸ ਤਰ੍ਹਾਂ ਦਾ ਵਤੀਰਾ ਸਵਾਮੀ ਜੀ ਨੂੰ ਆਪਣੀ ਮਰਜ਼ੀ ਅਨੁਸਾਰ ਕੰਮ ਕਰਨ ਤੋਂ ਰੋਕ ਨਾ ਸਕਿਆ। ਉਹ ਇਸ ਗੱਲ ਦਾ ਪ੍ਰਚਾਰ ਕਰਦੇ ਰਹੇ ਕਿ ਕਿਸ ਤਰ੍ਹਾਂ ਇਕ ਸੱਚੇ ਵੇਦਾਂਤੀ ਨੂੰ ਰਹਿਣਾ ਚਾਹੀਦਾ ਹੈ ਤੇ ਆਪਣੇ ਦੇਸ ਦੀ ਸੇਵਾ ਕਰਨੀ ਚਾਹੀਦੀ ਹੈ। ਸਵਾਮੀ ਜੀ ਦੇ ਇਹ ਵਿਚਾਰ ਸ਼ਿਵਗੁਨਾਚਾਰੀਆ ਦੇ ਵਿਚਾਰਾਂ ਦੇ ਵਿਰੁਧ ਸਨ ਕਿਉਂਕਿ ਸਿਆਸਤ ਉਸ ਲਈ ਵਿਵਰਜਤ ਸੀ। ਉਸ ਨੇ ਸਵਾਮੀ ਰਾਮ ਤੀਰਥ ਨੂੰ ਇਹ ਸਲਾਹ ਦਿਤੀ ਕਿ ਉਹ ਭਾਰਤ ਦੇ ਰਾਜਿਆਂ ਮਹਾਰਾਜਿਆਂ ਨਾਲ ਆਪਣਾ ਸੰਪਰਕ ਪੈਦਾ ਕਰਨ ਤੇ ਉਨ੍ਹਾਂ ਤੋਂ ਪੈਸਾ ਇਕੱਠਾ ਕਰਨ ਮਗਰੋਂ ਆਪਣਾ ਵਖਰਾ ਫ਼ਿਰਕਾ ਜਾਂ ਮੱਤ ਕਾਇਮ ਕਰਕੇ ਉਸ ਦੀ ਸ਼ਕਤੀ ਤੇ ਆਪਣਾ

ਅਧਿਕਾਰ ਕਰਨ । ਇਹ ਸਪੱਸ਼ਟ ਸੀ ਕਿ ਸਨਿਆਸੀ ਹੁੰਦਿਆਂ ਵੀ ਸ਼ਿਵਗੁਨਾਚਾਰੀਆ ਦੇ ਇਨ੍ਹਾਂ ਵਿਚਾਰਾਂ ਦੇ ਪਿਛੇ ਉਸ ਦੀ ਜ਼ਾਤੀ ਸ਼ੁਹਰਤ ਦੀ ਇੱਛਾ ਕੰਮ ਕਰ ਰਹੀ ਸੀ ਤੇ ਉਹ ਕੇਵਲ ਸਵਾਮੀ ਜੀ ਨੂੰ ਇਕ ਹੱਥ ਠੋਕਾ ਬਣਾਨਾ ਚਾਹੁੰਦਾ ਸੀ। ਸਵਾਮੀ ਜੀ ਨੇ ਇਸ ਤਜਵੀਜ਼ ਨੂੰ ਸਿਰੇ ਨਾ ਚੜ੍ਹਨ ਦਿਤਾ ਤੇ ਇਕ ਦਿਨ ਅਛੋਪਲੇ ਮਥਰਾ ਚਲੇ ਗਏ। ਉਨ੍ਹਾਂ ਨੇ ਆਪਣੇ ਇਸ ਮੇਜ਼ਬਾਨ ਨੂੰ ਬਾਅਦ ਵਿਚ ਲਿਖਿਆ ਕਿ ਉਹ ਆਪਣੇ ਢੰਗ ਨਾਲ ਹੀ ਕੰਮ ਕਰਨਾ ਚਾਹੁੰਦੇ ਹਨ ਤੇ ਉਨ੍ਹਾਂ ਦੇ ਪਰੋਗਰਾਮ ਵਿਚ ਰਾਜਿਆਂ, ਉਨ੍ਹਾਂ ਦੀ ਦੌਲਤ ਤੇ ਮੱਠਾਂ ਲਈ ਕੋਈ ਥਾਂ ਨਹੀਂ ਹੈ।

## ਪੁਸ਼ਕਰ ਫੇਰੀ

ਸਵਾਮੀ ਰਾਮ ਤੀਰਥ ਹੁਣ ਪੁਸ਼ਕਰ ਗਏ ਜਿਥੇ ਉਹ ਝੀਲ ਦੇ ਕੰਢੇ ਰਾਜ ਨਿਵਾਸ ਵਿਚ ਠਹਿਰੇ। ਨਾਰਾਇਨ ਸਵਾਮੀ ਜਿਹੜੇ ਲੰਡਨ ਤੋਂ ਵਾਪਸੀ ਤੇ ਦੱਖਣ ਭਾਰਤ ਦਾ ਦੌਰਾ ਕਰ ਰਹੇ ਸਨ ਇਥੇ ਸਵਾਮੀ ਜੀ ਨੂੰ ਆ ਮਿਲੇ। ਪੂਰਨ ਸਿੰਘ ਵੀ ਲਾਹੌਰ ਤੋਂ ਇਥੇ ਆ ਗਏ। ਸਵਾਮੀ ਰਾਮ ਤੀਰਥ ਪਾਸ ਇਕ ਬਾਂਸ ਦੀ ਖੋਖਲੀ ਪੋਰੀ ਸੀ ਜਿਸ ਵਿਚ ਉਹ ਆਪਣੀ ਪੈਨਸਿਲ ਰਖਦੇ ਸਨ। ਉਹ ਕਹਿੰਦੇ ਸਨ ਕਿ ਇਹ ਮੇਰੀ ਜਾਦੂ ਦੀ ਪੋਰੀ ਹੈ ਤੇ ਇਸ ਨਾਲ ਮੈਂ ਝੀਲ ਵਿਚੋਂ ਮਗਰਮੱਛਾਂ ਨੂੰ ਭਜਾਂਦਾ ਹਾਂ।

ਇਸ ਨਿੱਕੀ ਪੋਰੀ ਤੋਂ ਬਿਨਾਂ ਉਹ ਆਪਣੇ ਸਫ਼ਰ ਲਈ ਹੋਰ ਕੋਈ ਸਾਮਾਨ ਨਹੀਂ ਸਨ ਰਖਦੇ। ਇਸੇ ਤਰ੍ਹਾਂ ਜਦੋਂ ਉਹ ਲੰਬੀ ਸੈਰ ਤੇ ਜਾਂਦੇ ਤਾਂ ਉਨ੍ਹਾਂ ਦੇ ਸਾਥੀ, ਉਨ੍ਹਾਂ ਦੇ ਨਾਲ ਨਾਲ 'ਓਮ' ਦਾ ਰਟਨ ਕਰਦੇ ਜਾਂਦੇ। ਇਕ ਵਾਰੀ ਉਨ੍ਹਾਂ ਨੇ ਪੂਰਨ ਸਿੰਘ ਤੇ ਹੋਰ ਸਾਥੀਆਂ ਨੂੰ ਝੀਲ ਵਿਚ ਉਨ੍ਹਾਂ ਨਾਲ ਇਸ਼ਨਾਨ ਕਰਨ ਲਈ ਕਿਹਾ। ਸਭ ਤੋਂ ਅਗੇ ਸਵਾਮੀ ਜੀ ਸਨ ਤੇ ਉਨ੍ਹਾਂ ਦੀ ਬਾਂਸ ਦੀ ਪੋਰੀ ਉਨ੍ਹਾਂ ਦੇ ਅਗੇ ਪਾਣੀ ਉਪਰ ਤਰਦੀ ਜਾਂਦੀ ਸੀ। ਇੰਜ ਜਾਪਦਾ ਸੀ ਜਿਵੇਂ ਉਨ੍ਹਾਂ ਨੇ ਮਗਰਮੱਛਾਂ ਦੀਆਂ ਆਦਤਾਂ ਨੂੰ ਪੂਰੀ ਤਰ੍ਹਾਂ ਸਮਝ ਲਿਆ ਹੁੰਦਾ ਹੈ। ਜਦੋਂ ਉਹ ਆਪ ਇਕ ਟੁੱਭੀ ਲਾ ਚੁਕੇ ਤਾਂ ਉਨ੍ਹਾਂ ਨੇ ਆਪਣੇ ਸਾਥੀਆਂ ਨੂੰ ਸੂਚਤ ਕੀਤਾ ਕਿ ਮਗਰ ਮੱਛ ਉਨ੍ਹਾਂ ਵਲ ਵਧ ਰਹੇ ਸਨ। ਸਮੇਂ

ਸਿਰ ਇਹ ਸੂਚਨਾ ਮਿਲਣ ਤੇ ਇਸ਼ਨਾਨ ਕਰਨ ਵਾਲਾ ਸਾਰਾ ਟੋਲਾ ਝੀਲ ਦੇ ਪਾਣੀ ਵਿਚੋਂ ਫੁਰਤੀ ਨਾਲ ਬਾਹਰ ਨਿਕਲ ਗਿਆ।

ਸਵਾਮੀ ਰਾਮ ਤੀਰਥ ਕੋਈ ਤਿੰਨ ਮਹੀਨੇ ਪੁਸ਼ਕਰ ਠਹਿਰੇ ਤੇ ਉਸ ਤੋਂ ਬਾਅਦ ਕੁਝ ਸਮੇਂ ਲਈ ਉਹ ਜੈਪੁਰ ਚਲੇ ਗਏ। ਉਨ੍ਹਾਂ ਨੇ ਨਾਰਾਇਨ ਸਵਾਮੀ ਨੂੰ ਸਿੰਧ ਤੇ ਅਫ਼ਗਾਨਿਸਤਾਨ ਭੇਜ ਦਿਤਾ ਤੇ ਆਪ ਦਾਰਜੀਲਿੰਗ ਚਲੇ ਗਏ ! ਜਿਥੇ ਉਨ੍ਹਾਂ ਨੇ ਪ੍ਰਕਿਰਤੀ ਦੇ ਸੋਹਜ ਦਾ ਬੜਾ ਰਸ ਤੇ ਆਨੰਦ ਮਾਣਿਆ। ਇਕ ਪੱਤਰ ਵਿਚ ਜਿਹੜਾ ਉਨ੍ਹਾਂ ਨੇ ਸ੍ਰੀਮਤੀ ਵੈਲਮੈਨ ਨੂੰ ਅਗਸਤ ੧੯੦੫ ਵਿਚ ਲਿਖਿਆ, ਸਵਾਮੀ ਜੀ ਨੇ ਦਸਿਆ ਕਿ ਉਨ੍ਹਾਂ ਨੇ ਐਵਰੈਸਟ ਚੋਟੀ ਦੇ ਸਾਹਮਣੇ ਦਾਰਜੀਲਿੰਗ ਵਿਚ ਤਿੰਨ ਮਹੀਨੇ ਰਹਿੰਦਿਆਂ ਵੀਹ ਪੁਸਤਕਾਂ ਦਾ ਪਾਠ ਕੀਤਾ ਤੇ ਪੰਜ ਪੁਸਤਕਾਂ ਰਚੀਆਂ। ਉਨ੍ਹਾਂ ਨੇ ਲਿਖਿਆ ਕਿ ਜਦ ਮਨੁੱਖ ਨੂੰ ਇਸ ਤਰ੍ਹਾਂ ਜੰਗਲ ਵਿਚ ਰਹਿੰਦਿਆਂ ਪ੍ਰਮਾਤਮਾਂ ਮਿਲ ਸਕਦਾ ਹੈ ਤਾਂ ਉਸ ਦੇ ਮੁਕਾਬਲੇ ਤੇ ਦੁਨੀਆਵੀ ਮਸ਼ਹੂਰੀ, ਦੌਲਤ, ਤੇ ਹੋਰ ਸਭ ਖ਼ਾਹਸ਼ਾਂ ਵਿਅਰਥ ਹਨ। ਸਤੰਬਰ ਦੇ ਆਰੰਭ ਵਿਚ ਉਹ ਇਥੋਂ ਚੱਲ ਪਏ ਤੇ ਬੰਗਾਲ ਤੇ ਬਿਹਾਰ ਦੇ ਕੁਝ ਸ਼ਹਿਰਾਂ ਦਾ ਚੱਕਰ ਲਾਇਆ। ਅਕਤੂਬਰ ਦੇ ਮਹੀਨੇ ਵਿਚ ਉਹ ਲਖਨਊ ਪਹੁੰਚੇ ਤੇ ਦੋ ਹਫ਼ਤੇ ਬਾਬੂ ਗੰਗਾ ਪ੍ਰਸ਼ਾਦ ਵਰਮਾ ਪਾਸ, ਜਿਹੜੇ ਪੁਲਸ ਦੇ ਕਰਮਚਾਰੀ ਤੇ ਪੱਤਰਕਾਰ ਵੀ ਸਨ, ਠਹਿਰੇ। ਹਰ ਸ਼ਾਮ ਉਹ ਕੈਸਰਬਾਗ਼ ਵਿਚ ਭਾਸ਼ਨ ਦਿੰਦੇ ਜਿਥੇ ਹਜ਼ਾਰਾਂ ਲੋਕ ਉਨ੍ਹਾਂ ਨੂੰ ਸੁਣਨ ਲਈ ਆਉਂਦੇ। ਜਦੋਂ ਭਾਸ਼ਨ ਸਮਾਪਤ ਹੋ ਜਾਂਦਾ ਤਾਂ ਉਹ ਸਾਰੇ ਲੋਕ ਸ੍ਰੀ ਵਰਮਾ ਦੇ ਘਰ ਤਕ ਉਨ੍ਹਾਂ ਨਾਲ ਜਾਂਦੇ। ਵਿਦਿਆਰਥੀਆਂ ਨੂੰ ਉਹ ਸਦਾ ਕਸਰਤ ਕਰਨ ਤੇ ਆਪਣੇ ਦੇਸ ਦੀ ਸੇਵਾ ਲਈ ਆਪਣਾ ਆਪ ਅਰਪਨ ਕਰਨ ਲਈ ਪਰੇਰਦੇ। ਇੰਜ ਜਾਪਦਾ ਹੈ ਕਿ ਬਹੁਤ ਮਿਹਨਤ ਕਰਨ ਦੇ ਕਾਰਨ ਉਨ੍ਹਾਂ ਦੀ ਸਿਹਤ ਵਿਗੜ ਗਈ। ਉਹ ਹਰਦਵਾਰ ਗਏ। ਪਰ ਉਥੇ ਵੀ ਕੋਈ ਫ਼ਰਕ ਨਾ ਪਿਆ। ਨਾਰਾਇਨ ਸਵਾਮੀ ਨੂੰ ਖ਼ਬਰ ਭੇਜੀ ਗਈ। ਉਹ ਸਿੰਧ ਵਿਚੋਂ ਵਾਪਸ ਮੁੜ ਆਏ। ਦਵਾਈਆਂ ਨਾਲ ਉਨ੍ਹਾਂ ਨੂੰ ਕੋਈ ਫ਼ਰਕ ਨਾ ਪਿਆ ਤੇ ਉਨ੍ਹਾਂ ਨੇ ਆਪਣੇ ਆਪ ਨੂੰ ਕੁਦਰਤ ਤੇ ਛੱਡ ਦਿਤਾ। ਇਸ ਦਾ ਕੁਝ ਚੰਗਾ ਅਸਰ ਹੋਇਆ ਤੇ ਸਵਾਮੀ ਜੀ ਪਾਣੀ ਬਦਲਣ ਲਈ ਮੁਜ਼ੱਫ਼ਰ ਨਗਰ ਚਲੇ ਗਏ। ਉਥੇ ਰਹਿੰਦਿਆਂ ਉਨ੍ਹਾਂ ਨੇ ਵਾਪਸ ਹਮਾਲੀਆ ਪਹਾੜਾਂ

-ਤੇ ਜਾਣ ਦਾ ਫ਼ੈਸਲਾ ਕੀਤਾ ਤਾਂ ਜੋ ਉਹ ਇਕਾਂਤ ਵਿਚ ਆਪਣੇ ਅਮਰੀਕਾ ਵਿਚ ਦਿਤੇ ਲੈਕਚਰਾਂ ਨੂੰ ਪੁਸਤਕ ਦੀ ਸ਼ਕਲ ਦੇ ਸਕਣ। ਸਵਾਮੀ ਜੀ ਤੇ ਨਾਰਾਇਨ ਇਕੱਠੇ ਹਰਦਵਾਰ ਗਏ। ਕਿਸੇ ਨੂੰ ਇਸ ਗੱਲ ਦਾ ਚਿਤ ਚੇਤਾ ਵੀ ਨਹੀਂ ਸੀ ਕਿ ਹਿਮਾਲੀਆ ਵਿਚ ਉਹ ਮੌਤ ਦੀ ਝੋਲੀ ਵਿਚ ਸਦਾ ਦੀ ਨੀਂਦਰੇ ਸੌਂਣ ਲਈ ਜਾ ਰਹੇ ਸਨ।

ਕਾਂਡ ੮

# ਜੀਵਨ ਯਾਤਰਾ ਦਾ ਅੰਤ

ਹਰਦਵਾਰ ਪਹੁੰਚ ਕੇ ਸਵਾਮੀ ਰਾਮ ਤੀਰਥ ਕੁਝ ਸਮੇਂ ਲਈ ਠਹਿਰ ਗਏ ਤਾਂ ਜੋ ਉਹ ਇਸ ਪਵਿੱਤਰ ਸਥਾਨ ਨਾਲ ਆਪਣਾ ਪ੍ਰੇਮ ਫਿਰ ਸੁਰਜੀਤ ਕਰ ਸਕਣ। ਉਨ੍ਹਾਂ ਨੇ ਵਖ ਵਖ ਮੰਦਰਾਂ ਤੇ ਘਾਟਾਂ ਦੇ ਦਰਸ਼ਨ ਕੀਤੇ ਤੇ ਇਸ ਸ਼ਹਿਰ ਤੇ ਚੁਗਿਰਦੇ ਦੇ ਸੁਹੱਪਣ ਦੀ ਛਾਣ ਬੀਣ ਕੀਤੀ। ਅਣਗਿਣਤ ਸਾਧੂਆਂ ਦੇ ਟੋਲਿਆਂ ਦੇ ਦਰਸ਼ਨ ਕਰਕੇ ਉਨ੍ਹਾਂ ਦੇ ਦਿਲ ਵਿਚ ਇਹ ਚਾਹ ਪੈਦਾ ਹੋਈ ਕਿ ਉਹ ਉਨ੍ਹਾਂ ਦੀ ਹਾਲਤ ਤੇ ਰਹਿਣ ਸਹਿਣ ਨੂੰ ਚੰਗੇਰਾ ਬਣਾਉਣ, ਖ਼ਾਸ ਕਰਕੇ ਜਦੋਂ ਉਨ੍ਹਾਂ ਵਿਚੋਂ ਬਹੁਤ ਸਾਰੇ ਸਵਾਮੀ ਜੀ ਦੇ ਪਿਛੇ ਲਗਣ ਨੂੰ ਤਿਆਰ ਸਨ। ਉਹ ਵਿਸ਼ੇਸ਼ ਕਰਕੇ ਗੰਗਾ ਨਦੀ ਦੇ ਪਾਰ ਇਕ ਪਹਾੜੀ ਤੇ ਸਥਿਤ ਚੰਡੀ ਮੰਦਰ ਤੋਂ ਬੜੇ ਆਕਰਸ਼ਤ ਹੋਏ। ਇਹ ਸਥਾਨ ਉਨ੍ਹਾਂ ਨੂੰ ਬੜਾ ਖ਼ੁਸ਼ਗਵਾਰ ਤੇ ਸਿਹਤ ਲਈ ਚੰਗਾ ਜਾਪਿਆ ਇਸ ਲਈ ਉਨ੍ਹਾਂ ਨੇ ਗਰਮੀਆਂ ਵਿਚ ਕਸ਼ਮੀਰ ਨਾ ਜਾਣ ਦਾ ਫ਼ੈਸਲਾ ਕਰ ਲਿਆ ਤੇ ਆਪਣੇ ਮੱਤ ਦਾ ਪ੍ਰਚਾਰ ਕਰਨ ਲਈ ਉਰਦੂ ਵਿਚ ਤਿੰਨ ਪੁਸਤਕਾਂ ਮੁਕੰਮਲ ਕਰਨ ਲਈ ਉਥੇ ਇਸ ਸਮੇਂ ਨੂੰ ਵਰਤਿਆ। ਉਥੇ ਰਹਿੰਦਿਆਂ ਉਹ ਇਕ ਪੁਰਸ਼ ਨੂੰ, ਜਿਸ ਦਾ ਨਾਂ ਖ਼ੁਦਾਦਾਦ ਸੀ, ਮਿਲੇ ਜਿਹੜਾ ਸਵਾਮੀ ਜੀ ਦੀ ਮਿੱਠੀ ਮੁਸਕਰਾਹਟ ਤੇ ਖਿੱਚ ਦੀ ਸਿਫ਼ਤ ਕਰਦਾ ਨਹੀਂ ਥਕਦਾ ਸੀ।

ਨਵੰਬਰ ੧੯੦੫ ਵਿਚ ਸਵਾਮੀ ਜੀ ਤੇ ਨਾਰਾਇਨ ਰਿਸ਼ੀਕੇਸ਼ ਗਏ। ਜਿਥੋਂ ਉਹ ਆਪ ਤਾਂ ਬਦਰੀਨਾਥ ਵਲ ਚਲ ਪਏ ਤਾਂ ਜੋ ਕਿਸੇ ਅਜਿਹੀ ਕੁਟੀਆ ਦੀ ਤਲਾਸ਼ ਕਰਨ ਜਿਥੇ ਉਹ ਇਕਾਂਤ ਵਿਚ ਅਨੰਦ ਲੈ ਸਕਣ ਅਤੇ ਨਾਰਾਇਨ ਨੂੰ ਕਿਹਾ ਕਿ ਉਹ ਖਾਣ ਪੀਣ ਦੀਆਂ ਵਸਤਾਂ, ਪੁਸਤਕਾਂ ਤੇ ਬਾਕੀ ਦਾ ਸਾਮਾਨ ਲੈ ਕੇ ਪਿਛੇ ਆ ਜਾਣ। ਇਸ ਤਲਾਸ਼ ਵਿਚ ਸਵਾਮੀ ਜੀ ਨੂੰ ਇਕ ਸਥਾਨ ਵਿਆਸ ਆਸ਼ਰਮ ਨਾਂ ਦਾ ਲੱਭਾ ਜਿਹੜਾ ਵਿਆਸ ਗੰਗਾ ਤੇ

ਮੁਖ ਗੰਗਾਂ ਨਦੀ ਦੇ ਸੁਮੇਲ ਦੇ ਥਾਂ ਤੇ ਰਿਸ਼ੀਕੇਸ਼ ਤੋਂ ਕੋਈ ੩੦ ਮੀਲ ਦੂਰ ਸੀ। ਇਸ ਸਥਾਨ ਤੇ ਪਹੁੰਚਣ ਲਈ ਇਕ ਪੰਘੂੜਾ ਵਰਤਿਆ ਜਾਂਦਾ ਸੀ ਜਿਹੜਾ ਇਕ ਰੱਸੇ ਦੇ ਉਪਰ ਚਲਾਇਆ ਜਾਂਦਾ ਸੀ। ਇਹ ਰੱਸਾ ਦਰਿਆ ਦੇ ਆਰ ਪਾਰ ਦੋ ਵਡੇ ਪੱਥਰਾਂ ਨਾਲ ਬੰਨ੍ਹ ਕੇ ਲਟਕਾਇਆ ਹੋਇਆ ਸੀ। ਇਸ ਤਰ੍ਹਾਂ ਇਥੇ ਪਹੁੰਚਣਾ ਬਹੁਤ ਕਠਨ ਸੀ। ਇਸ ਇਲਾਕੇ ਵਿਚ ਇਨ੍ਹਾਂ ਤਿੰਨ ਕੁਟੀਆ ਬਣਾਈਆਂ ਜਿਹੜੀਆਂ ਇਕ ਦੂਜੇ ਤੋਂ ਅੱਧ ਅੱਧ ਮੀਲ ਦੀ ਵਿਥ ਤੇ ਸਨ। ਇਹ ਫ਼ੈਸਲਾ ਕੀਤਾ ਗਿਆ ਕਿ ਇਹ ਤਿੰਨੇ ਸਨਿਆਸੀ ਵੱਖ ਵੱਖ ਆਪਣੀ ਕੁਟੀਆ ਵਿਚ ਰਹਿਣ, ਪਰ ਉਨ੍ਹਾਂ ਦਾ ਲੰਗਰ ਸਾਂਝਾ ਪੱਕੇ ਜਿਸ ਲਈ ਕੱਚੀ ਰਸਦ ਕਾਲੀ ਕੰਬਲੀ ਵਾਲੇ ਬਾਬਾ ਰਾਮ ਨਾਥ ਭੇਜਦੇ ਸਨ। ਸਵਾਮੀ ਰਾਮ ਤੀਰਥ ਨੇ ਇਥੇ ਸਰੀਰ ਦੇ ਵਾਲ ਰਖਣਾ ਸ਼ੁਰੂ ਕਰ ਦਿਤੇ।

ਹਰਦਵਾਰ ਵਿਚ ਸਵਾਮੀ ਜੀ ਨੂੰ ਕਿਸੇ ਨੇ ਤਾਕੀਦ ਕੀਤੀ ਕਿ ਉਹ ਸੰਸਕ੍ਰਿਤ ਵਿਆਕਰਣ ਤੇ ਵੇਦਾ ਦਾ ਡੂੰਘਾ ਅਧਿਅਨ ਕਰਨ। ਸਵਾਮੀ ਜੀ ਨੇ ਹੁਣ ਇਹ ਫ਼ੈਸਲਾ ਕੀਤਾ ਕਿ ਉਹ ਆਪਣੀ ਵਿਦਵਤਾ ਤੇ ਗਿਆਨ ਦੀ ਇਸ ਕਮੀ ਨੂੰ ਪੂਰਾ ਕਰਨਗੇ। ਇਸ ਦਾ ਨਤੀਜਾ ਇਹ ਹੋਇਆ ਕਿ ਉਨ੍ਹਾਂ ਨੇ ਕੁਝ ਮਹੀਨਿਆਂ ਵਿਚ ਹੀ ਜ਼ਰੂਰੀ ਵੇਦਿਕ ਸਾਹਿਤ ਨਾਲ ਵਾਕਫ਼ੀ ਪ੍ਰਾਪਤ ਕਰ ਲਈ। ਪੂਰਨ ਸਿੰਘ ਦੇ ਕਥਨ ਅਨੁਸਾਰ ਹੁਣ ਸਵਾਮੀ ਜੀ ਇਕ ਅਜਿਹੇ ਮਹਾਨ ਵਿਦਵਾਨ ਬਣ ਗਏ ਜਿਨ੍ਹਾਂ ਨੂੰ ਵੇਦਾਂ ਦੇ ਰਵਾਇਤੀ ਭਾਵ ਅਰਥਾਂ ਦੀ ਵਾਕਫ਼ੀ ਨਾਲ ਖੋਜ ਤੇ ਸਮਾਲੋਚਨਾਂ ਦੇ ਪੱਛਮੀ ਤਰੀਕਿਆਂ ਦਾ ਵੀ ਪੂਰਾ ਗਿਆਨ ਸੀ, ਪਰ ਪੂਰਨ ਸਿੰਘ ਨੇ ਇਹ ਵੀ ਲਿਖਿਆ ਹੈ ਕਿ ਵੇਦਾਂ ਦੀ ਇਸ ਘੋਖ ਨੇ ਇਕ ਪੰਛੀ ਵਾਂਗ ਚਹਿਕਦੇ ਤੇ ਹੌਲੇ ਫੁੱਲ ਸਵਾਮੀ ਜੀ ਨੂੰ ਜਿਵੇਂ ਸੁੰਨ ਹੀ ਕਰ ਦਿਤਾ। ਇਸ ਦੇ ਨਾਲ ਹੀ ਸਵਾਮੀ ਜੀ ਦਾ ਉਨ੍ਹਾਂ ਲੋਕਾਂ ਨਾਲ ਮੱਤ ਭੇਦ ਹੋ ਗਿਆ ਜਿਹੜੇ ਵੇਦਾਂ ਨੂੰ ਅਭੁੱਲ ਸਮਝਦੇ ਜਾਂ ਆਧੁਨਿਕ ਵਿਗਿਆਨ ਦੀਆਂ ਪੜ੍ਹਨ ਪੁਸਤਕਾਂ ਦਾ ਖ਼ਿਆਲ ਕਰਦੇ ਸਨ। ਹਿੰਦੀ ਭਾਸ਼ਾ ਵਿਗਿਆਨੀਆਂ ਲਈ ਉਨ੍ਹਾਂ ਦੇ ਦਿਲ ਵਿਚ ਪਿਆਰ ਤੇ ਪ੍ਰਸੰਸਾ ਦੀ ਭਾਵਨਾ ਪੈਦਾ ਹੋਈ ਤੇ ਉਹ ਭਾਰਤ ਦੇ ਮਹਾਂ ਵਿਦਵਾਨ ਰਿਸ਼ੀ ਸ਼ੰਕਰਅਚਾਰੀਆ ਨੂੰ, ਵੇਦਿਕ ਸਾਹਿਤ ਨੂੰ ਸਮਝਣ ਲਈ–ਸਯੋਗ ਪਥ ਪ੍ਰਦਰਸ਼ਕ ਸਮਝਣ ਲਗ ਪਏ।

ਫ਼ਰਵਰੀ ੧੯੦੬ ਵਿਚ ਸਵਾਮੀ ਰਾਮ ਤੀਰਥ ਨੇ ਕਿਸੇ ਵਧੇਰੀ ਠੰਢੀ ਤੇ ਇਕਾਂਤ ਥਾਂ ਤੇ ਜਾ ਕੇ ਟਿਕਣ ਦਾ ਵਿਚਾਰ ਕੀਤਾ। ਜਦ ਉਹ ਤੇ ਨਾਰਾਇਨ ਟੇਹਰੀ ਦੇ ਸਥਾਨ ਤੇ ਗਏ ਤਾਂ ਉਥੋਂ ਦੇ ਮਹਾਰਾਜਾ ਨੇ ਉਨ੍ਹਾਂ ਦਾ ਬੜਾ ਨਿੱਘਾ ਸਵਾਗਤ ਕੀਤਾ ਤੇ ਉਹ ਕੁਝ ਦਿਨਾਂ ਲਈ ਉਸ ਦੇ ਮਹਿਮਾਨ ਰਹੇ। ਪ੍ਰੰਤੂ ਉਹ ਵਸ਼ਿਸ਼ਟ ਆਸਰਮ ਪਹੁੰਚਣਾ ਚਾਹੁੰਦੇ ਸਨ ਜਿਸ ਬਾਰੇ ਸਵਾਮੀ ਜੀ ਦਾ ਵਿਚਾਰ ਸੀ ਕਿ ਉਹ ਵਿਆਸ ਆਸ਼ਰਮ ਤੋਂ ਵੀ ਚੰਗੇਰੀ ਥਾਂ ਹੈ। ਇਹ ਜਗ੍ਹਾ ਟੇਹਰੀ ਤੋਂ ਕੋਈ ੫੦ ਮੀਲ ਦੀ ਵਿਥ ਤੇ ਹੈ ਤੇ ਇਸ ਦੀ ਉਚਾਈ ਬਾਰਾਂ ਤੇਰਾਂ ਹਜ਼ਾਰ ਫ਼ੁਟ ਦੇ ਕਰੀਬ ਹੈ। ਪਰ ਇਥੇ ਇਕ ਬੜੀ ਵੱਡੀ ਮੁਸ਼ਕਲ ਸੀ। ਹੁਣ ਤਕ ਉਨ੍ਹਾਂ ਦੇ ਖਾਣ ਪੀਣ ਦੇ ਪ੍ਰਬੰਧ ਕਾਲੀ ਕੰਬਲੀਂ ਖੇਤਰ ਦੇ ਅਧੀਨ ਠੀਕ ਚਲਦੇ ਰਹੇ ਸਨ। ਜਦੋਂ ਉਹ ਮਾਰਚ ੧੯੦੬ ਵਿਚ ਟੇਹਰੀ ਤੇ ਫਿਰ ਵਸ਼ਿਸ਼ਟ ਆਸਰਮ ਚਲੇ ਗਏ ਤਾਂ ਇਹ ਪ੍ਰਬੰਧ ਕਾਇਮ ਨਾ ਰਹੇ। ਸਵਾਮੀ ਰਾਮ ਤੀਰਥ ਵਸ਼ਿਸ਼ਟ ਆਸ਼ਰਮ ਵਿਚ ਇਕ ਮਹੀਨਾ ਠਹਿਰਣ ਮਗਰੋਂ ਸਖਤ ਬੀਮਾਰ ਹੋ ਗਏ ਤੇ ਉਨ੍ਹਾਂ ਦੇ ਲਾਂਗਰੀ ਦਾ ਵੀ ਜਿਹੜਾ ਉਨ੍ਹਾਂ ਨਾਲ ਗਿਆ ਸੀ ਇਹੋ ਹਾਲ ਹੋਇਆ। ਪਰ ਇਸ ਅਤੰਭਕ ਮੁਸ਼ਕਲ ਦੇ ਬਾਵਜੂਦ ਵੀ ਸਵਾਮੀ ਜੀ ਨੇ ਇਸ ਥਾਂ ਨੂੰ ਬੜਾ ਪਸੰਦ ਕੀਤਾ। ਇਹ ਬਰਫ ਦੀਂ ਧਾਰਾ ਤੋਂ ਉਚੇਰੇ ਪੱਧਰ ਤੇ ਸਥਿਤ ਸੀ। ਇਕ ਨਦੀ ਉਨ੍ਹਾਂ ਦੀ ਗੁਫਾ ਦੇ ਥੱਲੇ ਵਗਦੀ ਸੀ। ਕੋਈ ਅੱਧੀ ਦਰਜਨ ਆਬਸ਼ਾਰਾਂ ਦੇ ਕਾਰਨ ਉਥੇ ਕੁਦਰਤੀ ਤਾਲ ਬਣੇ ਹੋਏ ਸਨ ਤੇ ਗਿਰਦੇ ਦੀਆਂ ਪਹਾੜੀਆਂ ਦਿਆਰ ਤੇ ਚੀਲ ਦੇ ਰੁੱਖਾਂ ਨਾਲ ਢਕੀਆਂ ਹੋਈਆਂ ਸਨ। ਇਕ ਨੌਜਵਾਨ ਉਥੇ ਰੋਜ਼ ਸਵਾਮੀ ਜੀ ਦੀ ਰੋਟੀ ਪਕਾਣ ਆਉਂਦਾ ਤੇ ਤਿੰਨ ਮੀਲ ਦੂਰ ਇਕ ਪਿੰਡ ਵਿਚ ਰਾਤ ਗੁਜ਼ਾਰਦਾ। ਇਸ ਥਾਂ ਤੋਂ ਕੇਦਾਰ ਨਾਥ, ਬਦਰੀ ਨਾਥ ਸੁਮੇਰੂ, ਕੈਲਾਸ਼, ਗੰਗੋਤਰੀ ਤੇ ਜਮਨੋਤਰੀ ਦੀਆਂ ਟੀਸੀਆਂ ਅੱਧੇ ਦਾਇਰੇ ਦੀ ਸ਼ਕਲ ਵਿਚ ਸਾਫ ਨਜ਼ਰ ਆਉਂਦੀਆਂ ਸਨ। ਸਵਾਮੀ ਰਾਮ ਤੀਰਥ ਕਹਿੰਦੇ, "ਇਸ ਖੂਬਸੂਰਤ ਜੰਗਲ ਵਿਚ ਮੈਂ ਗਾਉਂਦਾ, ਤਾੜੀਆਂ ਵਜਾਂਦਾ, ਤੇ ਨੱਚਦਾ ਹਾਂ।" ਇਥੇ ਸਵਾਮੀ ਜੀ ਨੂੰ ਜੰਗਲੀ ਗੁਲਾਬ ਤੇ ਸਟਰਾਬਰੀ ਦੇ ਪੌਦੇ ਦਿਸਣ ਵਿਚ ਆਏ। ਉਸ ਗੁਫਾ ਵਿਚ ਜਿਥੇ ਸਵਾਮੀ ਜੀ ਰਹਿੰਦੇ ਸਨ ਇਕ ਵੱਡਾ ਨੁਕਸ ਇਹ ਸੀ ਕਿ ਉਹ ਮੀਂਹ ਮਗਰੋਂ ਪਾਣੀ ਨਾਲ ਭਰ ਜਾਂਦੀ

ਸੀ। ਇਸ ਦੇ ਕਾਰਨ ਉਹ ਕੁਝ ਹੋਰ ਥੱਲੇ ਇਕ ਘਾਹ ਵਾਲੀ ਥਾਂ ਤੇ ਆ ਟਿਕੇ। ਇਥੇ ਕੁਝ ਭੇਡਾਂ ਚਾਰਣ ਵਾਲਿਆਂ ਨੇ ਉਨ੍ਹਾਂ ਲਈ ਇਕ ਕੁੱਲੀ ਛੱਤ ਦਿਤੀ। ਭਾਵੇਂ ਇਹ ਕੁੱਲੀ ਆਪਣੀ ਤਰ੍ਹਾਂ ਠੀਕ ਹੀ ਸੀ, ਪਰ ਇਸ ਵਿਚ ਬਾਰਸ਼ ਤੋਂ ਬਚਾਅ ਨਹੀਂ ਹੋ ਸਕਦਾ ਸੀ। ਇਕ ਰਾਤ ਸਵਾਮੀ ਜੀ ਆਪਣੀਆਂ ਪੁਸਤਕਾਂ ਤੇ ਕਪੜਿਆਂ ਨੂੰ ਬਾਰਸ਼ ਨਾਲ ਭਿੱਜਣ ਤੋਂ ਬਚਾਣ ਲਈ ਉਨ੍ਹਾਂ ਉਪਰ ਛਤਰੀ ਤਾਣ ਕੇ ਬੈਠੇ ਰਹੇ। ਪਰ ਜਦੋਂ ਮੌਸਮ ਸਾਫ਼ ਹੁੰਦਾ ਤਾਂ ਇਹ ਥਾਂ ਬੜੀ ਪਿਆਰੀ ਜਾਪਦੀ। ਸਵਾਮੀ ਜੀ ਨੇ ਇਥੇ ਕਈ ਮਜ਼ਦੂਰਾਂ ਤੇ ਹੋਰ ਲੋਕਾਂ ਨੂੰ ਜੜੀ ਬੂਟੀਆਂ ਇਕੱਠੇ ਕਰਦੇ ਵੇਖਿਆ।

ਸਵਾਮੀ ਜੀ ਇਥੇ ਉਸ ਖ਼ੁਰਾਕ ਤੇ ਆਪਣਾ ਨਿਰਬਾਹ ਕਰਦੇ ਸਨ ਜਿਹੜੀ ਉਥੇ ਪੈਦਾ ਹੋਣ ਵਾਲੇ ਅਨਾਜ ਤੋਂ ਬਣਾਈ ਜਾਂਦੀ। ਇਹ ਖ਼ੁਰਾਕ ਉਨ੍ਹਾਂ ਦੇ ਮੁਆਫ਼ਿਕ ਨਾ ਬੈਠੀ ਤੇ ਉਨ੍ਹਾਂ ਨੂੰ ਬੁਖ਼ਾਰ ਤੇ ਪੇਚਿਸ਼ ਹੋ ਗਈ। ਜਦੋਂ ਨਾਰਾਇਨ ਉਥੇ ਪਹੁੰਚੇ ਤਾਂ ਉਨ੍ਹਾਂ ਨੇ ਵੇਖਿਆ ਕਿ ਸਵਾਮੀ ਜੀ ਬੜੇ ਕਮਜ਼ੋਰ ਹੋ ਗਏ ਸਨ। ਇਸ ਖ਼ੁਰਾਕ ਦਾ ਨਾਰਾਇਨ ਤੇ ਵੀ ਮਾੜਾ ਅਸਰ ਹੋਇਆ ਤੇ ਉਹ ਵੀ ਬੀਮਾਰ ਹੋ ਗਏ। ਅੰਤ ਵਿਚ ਉਨ੍ਹਾਂ ਨੇ ਪੰਜ ਮੀਲ ਹੋਰ ਉਪਰ ਜਾ ਕੇ ਡੇਰਾ ਕਰਨ ਦਾ ਫ਼ੈਸਲਾ ਕੀਤਾ। ਉਹ ਸਥਾਨ ਇਤਨਾ ਸੋਹਣਾ ਸੀ ਕਿ ਸਵਾਮੀ ਜੀ ਨੇ ਉਸ ਦਾ ਨਾਂ "ਪਰੀਆਂ ਦਾ ਬਾਗ਼" ਰਖ ਦਿਤਾ। ਆਪ ਉਹ ਇਸ ਥਾਂ ਤੋਂ ਵੀ ਉਚੇਰੇ ਚਲੇ ਗਏ। ਪਰ ਇਥੇ ਵੀ ਉਨ੍ਹਾਂ ਦੀ ਪੇਟ ਦੀ ਖ਼ਰਾਬੀ ਨਾ ਹਟੀ ਤੇ ਉਨ੍ਹਾਂ ਨੂੰ ਕੇਵਲ ਦੁੱਧ ਤੇ ਹੀ ਗੁਜ਼ਾਰਾ ਕਰਨਾ ਪਿਆ। ਇਸ ਥਾਂ ਦੀ ਇਕੱਲ ਵਿਚ ਉਨ੍ਹਾਂ ਨੂੰ ਕਦੇ ਕਦੇ ਸ਼ੇਰ ਤੇ ਸੱਪ ਵੀ ਨਜ਼ਰੀਂ ਪੈਂਦੇ, ਪਰ ਉਹ ਸਵਾਮੀ ਜੀ ਨੂੰ ਕੁਝ ਨਾ ਕਹਿੰਦੇ। ਬਾਰਸ਼ ਇਥੇ ਵੀ ਜਾਰੀ ਰਹੀ। ਇਕ ਵਾਰ ਜਦ ਬਾਰਸ਼ ਪੂਰਾ ਇਕ ਹਫ਼ਤਾ ਚਲਦੀ ਰਹੀ ਤਾਂ ਉਹ ਇਕ ਸਿੱਲ੍ਹੀ ਗੁਫ਼ਾ ਵਿਚ ਹੀ ਬੈਠੇ ਰਹੇ। ਇਸ ਤੋਂ ਬਾਅਦ ਉਹ ਇਕ ਅਜਿਹੀ ਥਾਂ ਤੇ ਚਲੇ ਗਏ ਜਿਥੇ ਬਕਰੀਆਂ ਚਾਰਣ ਵਾਲੇ ਆਉਂਦੇ ਸਨ। ਉਨ੍ਹਾਂ ਨੇ ਸਵਾਮੀ ਜੀ ਵਾਸਤੇ ਇਕ ਕੁੱਲੀ ਛਤ ਦਿਤੀ।

ਜਦੋਂ ਕੁਝ ਦਿਨ ਬਾਅਦ ਪੂਰਨ ਸਿੰਘ ਇਥੇ ਪਹੁੰਚੇ ਤਾਂ ਉਨ੍ਹਾਂ ਵੇਖਿਆ ਕਿ ਸਵਾਮੀ ਜੀ ਦੀ ਖ਼ੁਸ਼ ਰਹਿਣੀ ਤਬੀਅਤ ਬਦਲ ਚੁਕੀ ਸੀ। ਉਹ ਪਤਲੇ ਦੁਬਲੇ ਤੇ ਕਮਜ਼ੋਰ ਹੋ ਚੁਕੇ ਸਨ ਤੇ ਟੁਰਦਿਆਂ ਕਦੇ ਕਦੇ ਤਿਲ੍ਹਕ ਪੈਂਦੇ ਸਨ।

ਜਦੋਂ ਪੂਰਨ ਸਿੰਘ ਨੇ ਪੁੱਛਿਆ ਕਿ ਉਹ ਪਹਿਲਾਂ ਵਾਂਗ ਖ਼ੁਸ਼ ਦਿਸਣ ਦੀ ਥਾਂ ਬੜੇ ਉਦਾਸ ਜਾਪਦੇ ਨੇ ਤਾਂ ਸਵਾਮੀ ਜੀ ਨੇ ਇਸ ਦਾ ਜਵਾਬ ਦਿੰਦਿਆਂ ਕਿਹਾ :

"ਦੁਨੀਆਂ ਮੇਰੀ ਸੁਗੰਧੀ, ਤੇ ਫੁੱਲਾਂ ਵਿਚ ਦਿਲਚਸਪੀ ਰਖਦੀ ਹੈ ਤੇ ਮੇਰੇ ਫਲ ਨੂੰ ਖਾਂਦੀ ਹੈ। ਮੈਂ ਉਨ੍ਹਾਂ ਨੂੰ ਖਿੜਿਆ ਜਾਪਦਾ ਹਾਂ, ਪਰ ਲੋਕ ਨਹੀਂ ਜਾਣਦੇ ਕਿ ਮੈਂ ਧਰਤੀ ਦੇ ਥੱਲੇ ਕਿਤਨੀ ਮਿਹਨਤ ਨਾਲ ਆਪਣੀਆਂ ਜੜ੍ਹਾਂ ਵਿਚ ਤਾਕਤ ਭਰਦਾ ਹਾਂ ਜਿਹੜੀਆਂ ਮੇਰੇ ਫੁੱਲਾਂ ਤੇ ਫਲਾਂ ਲਈ ਖ਼ੁਰਾਕ ਇਕੱਠੀ ਕਰਦੀਆਂ ਨੇ। ਅਜ ਕਲ੍ਹ ਮੇਰਾ ਧਿਆਨ ਜੜ੍ਹਾਂ ਵਿਚ ਹੈ। ਪ੍ਰਚਾਰ ਦੇ ਪਟਾਕੇ ਛਡਣ ਤੇ ਸੰਸਾਰ ਨਾਲ ਆਪਣੇ ਵਿਚਾਰ ਸਾਂਝੇ ਕਰਨ ਨਾਲੋਂ ਚੁੱਪ ਰਹਿਣਾ ਤੇ ਅੰਤਰ ਧਿਆਨ ਹੋਣਾ ਚੰਗਾ ਹੈ।"

ਪੂਰਨ ਸਿੰਘ ਦਸਦੇ ਹਨ ਕਿ ਹੁਣ ਸਵਾਮੀ ਰਾਮ ਤੀਰਥ ਦਿਨਾਂ ਬੱਧੀ ਚੌਕੜੀ ਮਾਰ ਕੇ ਬੈਠੇ ਰਹਿੰਦੇ ਤੇ ਉਨ੍ਹਾਂ ਨੂੰ ਆਪਣੇ ਸਰੀਰ ਦੀ ਕੋਈ ਸੁੱਧ ਨਾ ਹੁੰਦੀ। ਉਹ ਕਹਿੰਦੇ, "ਕੌਣ ਆਖਦਾ ਹੈ ਕਿ ਇਥੇ ਕੋਈ ਦੁਨੀਆਂ ਹੈ ? ਨਾ ਕੋਈ ਦੁਨੀਆਂ ਸੀ, ਨਾ ਹੈ ਤੇ ਨਾ ਹੀ ਹੋਵੇਗੀ।" ਇਹ ਪ੍ਰਤੱਖ ਸੀ ਕਿ ਜਿਉਂ ਜਿਉਂ ਸਵਾਮੀ ਜੀ ਦਾ ਦਾਰਸ਼ਨਕ ਅਧਿਅਨ ਡੂੰਘਾ ਹੁੰਦਾ ਗਿਆ ਉਨ੍ਹਾਂ ਦਾ ਮਨ ਹੋਰ ਉਦਾਸ ਰਹਿਣ ਲਗਾ। ਉਨ੍ਹਾਂ ਨੇ ਪੂਰਨ ਸਿੰਘ ਦੇ ਸ਼ਾਦੀ ਕਰਕੇ ਸਥਿਰ ਗ੍ਰਿਹਸਥ ਜੀਵਨ ਵਿਚ ਪ੍ਰਵਿਰਤ ਹੋਣ ਦੀ ਪ੍ਰਸੰਸਾ ਕੀਤੀ। ਉਨ੍ਹਾਂ ਨੇ ਨਾਲ ਹੀ ਆਪਣੀ ਸੁਪੱਤਨੀ ਦੇ ਹਰਦਵਾਰ ਆਉਣ ਦਾ ਜ਼ਿਕਰ ਕਰਦਿਆਂ ਕਿਹਾ, "ਬ੍ਰਹਮਾਨੰਦ ਦੀ ਮਾਤਾ ਦੇ ਮੁਖੜੇ ਤੇ ਕਿਤਨਾ ਰੱਬੀ ਪ੍ਰਭਾਵ ਸੀ। ਉਸ ਦਿਨ ਇੰਜ ਜਾਪਦਾ ਸੀ ਜਿਵੇਂ ਉਸ ਨੇ ਪ੍ਰਮਾਤਮਾਂ ਦਾ ਰੂਪ ਧਾਰਨ ਕਰ ਲਿਆ ਹੋਵੇ।" ਉਸ ਦੇ ਪਹੁੰਚਣ ਤੇ ਸਵਾਮੀ ਜੀ ਨੇ ਪੂਰਨ ਸਿੰਘ ਨੂੰ ਕਿਹਾ ਸੀ ਕਿ ਉਸ ਨੂੰ ਵਾਪਸ ਭੇਜ ਦੇਵੇ। ਇਸ ਤੇ ਪੂਰਨ ਸਿੰਘ ਨੂੰ ਬਹੁਤ ਕਰੋਧ ਚੜ੍ਹਿਆ ਸੀ। ਇਸ ਗੱਲ ਦੀ ਵਿਆਖਿਆ ਕਰਦਿਆਂ ਸਵਾਮੀ ਜੀ ਨੇ ਕਿਹਾ, "ਉਸ ਸਮੇਂ ਉਨ੍ਹਾਂ ਨੇ ਉਸ ਭਗਵੇ ਚੋਲੇ ਤੇ ਲਾਗੂ ਨੇਮਾਂ ਦੀ ਪਾਲਣਾ ਕੀਤੀ ਸੀ ਜਿਸ ਨੂੰ ਉਸ ਸਮੇਂ ਪਹਿਨਿਆਂ ਹੋਇਆ ਸੀ। ਭਾਵੇਂ ਉਨ੍ਹਾਂ ਦਾ ਆਪਣੀ ਪਤਨੀ ਨੂੰ ਮਿਲਣ ਤੋਂ ਇਨਕਾਰ ਕਰਨਾ ਇਕ ਰਸਮੀ ਵਿਖਾਵਾ ਸੀ। ਉਹ ਆਪਣੀ ਪਤਨੀ ਤੇ ਬੱਚਿਆਂ ਨੂੰ ਕਦੇ ਵੀ ਨਹੀਂ ਭੁੱਲ ਸਕੇ।" "ਆਤਮਕ ਉੱਨਤੀ ਦ

ਮਤਲਬ ਇਹ ਨਹੀਂ ਕਿ ਇਨਸਾਨ ਬੇਹਿਸ ਹੋ ਜਾਏ। ਅਸਲ ਵਿਚ ਜਿਤਨਾ ਇਨਸਾਨ ਆਤਮਕ ਉੱਚਤਾ ਨੂੰ ਪ੍ਰਾਪਤ ਕਰਦਾ ਹੈ। ਉਤਨਾ ਉਸ ਦਾ ਅਹਿਸਾਸ ਜਾਂ ਜਜ਼ਬਾ ਸੂਖਮ ਹੁੰਦਾ ਜਾਂਦਾ ਹੈ। ਇਸ ਦੇ ਇਲਾਵਾ ਪੂਰਨ ਸਿੰਘ ਨਾਲ ਉਨ੍ਹਾਂ ਨੇ ਇਹ ਭੇਤ ਸਾਂਝਾ ਕੀਤਾ ਕਿ ਸਨਿਆਸ ਦਾ ਚੋਲਾ ਧਾਰਨ ਕਰਨਾ ਸੁਤੰਤਰਤਾ ਦੀ ਨਿਸ਼ਾਨੀ ਨਹੀਂ ਹੈ । ਜਦ ਮੈਂ ਫਿਰ ਮੈਦਾਨਾਂ ਵਿਚ ਵਾਪਸ ਜਾਵਾਂਗਾ ਤਾਂ ਮੈਂ ਭਰੇ ਜਲਸੇ ਵਿਚ ਸਨਿਆਸ ਦੇ ਕਪੜੇ ਪਾੜ ਕੇ ਲੀਰਾਂ ਕਰ ਦਿਆਂਗਾ। ਜਲਦੀ ਬਾਅਦ ਹੀ ਉਨ੍ਹਾਂ ਨੇ ਭਗਵੇ ਚੋਲੇ ਨੂੰ ਤਿਆਗ ਕੇ ਉਸ ਦੀ ਥਾਂ ਕੁੜਤਾ, ਪਜਾਮਾ ਤੇ ਗੂੜ੍ਹੇ ਖਾਕੀ ਰੰਗ ਦੀ ਪਗੜੀ ਵਰਤਨੀ ਸ਼ੁਰੂ ਕਰ ਦਿਤੀ।

ਪੂਰਨ ਸਿੰਘ ਨੇ ਸਵਾਮੀ ਜੀ ਵਿਚ ਇਕ ਹੋਰ ਤਬਦੀਲੀ ਵੇਖੀ। ਸਵਾਮੀ ਜੀ ਨੂੰ ਹਮੇਸ਼ਾਂ ਪੁਸਤਕਾਂ ਪੜ੍ਹਨ ਦਾ ਬੜਾ ਸ਼ੌਕ ਰਿਹਾ ਸੀ। ਪੂਰਨ ਸਿੰਘ ਉਨ੍ਹਾਂ ਲਈ ਕੁਝ ਹੋਰ ਨਵੀਆਂ ਪੁਸਤਕਾਂ ਲਿਆਏ ਸਨ। ਉਹ ਉਨ੍ਹਾਂ ਵਿਚੋਂ ਇਕ ਪੁਸਤਕ ਚੁਕ ਕੇ ਸਵਾਮੀ ਜੀ ਦੇ ਹੱਥਾਂ ਵਿਚ ਰਖ ਦਿੰਦੇ। ਪਰ ਉਹ ਹੈਰਾਨ ਹੋ ਗਏ ਜਦ ਸਵਾਮੀ ਜੀ ਨੇ ਪੁਸਤਕ ਵਲ ਕੋਈ ਗਹੁ ਨਾ ਕੀਤਾ ਤੇ ਉਹ ਉਨ੍ਹਾਂ ਦੇ ਹਥਾਂ ਵਿਚੋਂ ਥੱਲੇ ਡਿਗ ਪਈ। ਇਸ ਤੇ ਪੂਰਨ ਸਿੰਘ ਦੀਆਂ ਅੱਖਾਂ 'ਚੋਂ ਅਥਰੂ ਕਿਰ ਪੈਂਦੇ ਤੇ ਉਹ ਆਖਦੇ, "ਹੁਣ ਸਵਾਮੀ ਰਾਮ ਤੀਰਥ ਹੋਰ ਕੁਝ ਨਹੀਂ ਪੜ੍ਹ ਸਕਦੇ।" ਭਾਵੇਂ ਪੂਰਨ ਸਿੰਘ ਸਵਾਮੀ ਜੀ ਦੀ ਪੁਸਤਕਾਂ ਬਾਰੇ ਅਰੁਚੀ ਬਾਰੇ ਕੋਈ ਫ਼ੈਸਲਾ ਨਾ ਦੇ ਸਕੇ ਕਿ ਇਹ ਉਨ੍ਹਾਂ ਦੇ ਸਰੀਰ ਦੀ ਕਮਜ਼ੋਰੀ ਦੇ ਕਾਰਨ ਸੀ ਜਾਂ ਆਪਣੇ ਆਪ ਵਿਚ ਮਗਨ ਹੋ ਜਾਣ ਦੇ ਕਾਰਨ, ਪਰ ਨਾਰਾਇਨ ਸਵਾਮੀ ਇਸ ਤਬਦੀਲੀ ਦਾ ਕਾਰਨ ਸਵਾਮੀ ਜੀ ਦੀ ਬਦ-ਹਜ਼ਮੀ ਤੇ ਭੈੜੀ ਖ਼ੁਰਾਕ ਦਸਦੇ। ਸਵਾਮੀ ਜੀ ਵਾਸਤੇ ਆਉਣ ਵਾਲੀ ਭੈੜੀ ਖ਼ੁਰਾਕ ਵਿਚ ਕੋਈ ਤਬਦੀਲੀ ਨਾ ਵੇਖਦਿਆਂ, ਨਾਰਾਇਨ ਸਵਾਮੀ ਜੀ ਨੇ ਸਵਾਮੀ ਰਾਮ ਤੀਰਥ ਨੂੰ ਤਰਲਾ ਕੀਤਾ ਕਿ ਜਾਂ ਤਾਂ ਉਹ ਥੱਲੇ ਕਿਸੇ ਸ਼ਹਿਰ ਵਿਚ ਟਿਕਾਣਾ ਕਰਨ ਜਾਂ ਉਸ ਨੂੰ ਆਗਿਆ ਦੇਣ ਕਿ ਉਹ ਉਨ੍ਹਾਂ ਲਈ ਚੰਗੀ ਰੋਟੀ ਭਿੱਛਾ ਮੰਗ ਕੇ ਜਾਂ ਕਿਸੇ ਮਿੱਤਰ ਦੀ ਮਦਦ ਨਾਲ ਲਿਆ ਸਕੇ। ਇਸ ਤਰਲੇ ਦੇ ਕਾਰਨ ਸਵਾਮੀ ਜੀ ਨੇ ਟੇਹਰੀ ਆ ਕੇ ਠਹਿਰਣਾ ਪ੍ਰਵਾਨ ਕਰ ਲਿਆ। ਨਾਰਾਇਨ ਨੇ ਪਹਿਲੋਂ ਚਲਣਾ ਸੀ ਤਾਂ ਜੋ ਉਹ ਸਵਾਮੀ ਜੀ ਦੇ

ਪੁਸਤਕਾਲੇ ਨੂੰ ਢੋਣ ਦਾ ਪ੍ਰਬੰਧ ਕਰ ਸਕੇ। ਪੂਰਨ ਸਿੰਘ ਨੇ ਆਪਣੀ ਛੁੱਟੀ ਦੇ ਮੁਕਣ ਤੇ ਵਾਪਸ ਆਪਣੀ ਨੌਕਰੀ ਤੇ ਜਾਣਾ ਸੀ ਇਸ ਲਈ ਇਨ੍ਹਾਂ ਦੋਨਾਂ ਨੇ ਇਕੱਠੇ ਸਫ਼ਰ ਕਰਨ ਦਾ ਫ਼ੈਸਲਾ ਕੀਤਾ। ਇਹ ਸਤੰਬਰ ੧੯੦੬ ਦੀ ਗੱਲ ਏ ਜਦੋਂ ਸਵਾਮੀ ਜੀ ਨੇ ਪੂਰਨ ਸਿੰਘ ਨੂੰ ਕਿਹਾ ਕਿ ਉਹ ਉਸ ਆਸ਼ਰਮ ਤੋਂ ਚਲਣ ਸਮੇਂ ਸਵਾਮੀ ਜੀ ਨੂੰ ਨਦੀ ਵਿਚ ਇਸ਼ਨਾਨ ਕਰਾਏ। ਪੂਰਨ ਸਿੰਘ ਨੇ ਦਸਿਆ, "ਮੈਂ ਸਵਾਮੀ ਜੀ ਦਾ ਨਾਰੀਅਲ ਦਾ ਲੋਟਾ ਤੇ ਤੌਲੀਆ ਚੁਕ ਲਿਆ ਤੇ ਉਨ੍ਹਾਂ ਦੇ ਪਿਛੇ ਨਦੀ ਤਕ ਗਿਆ। ਇੰਜ ਜਾਪਦਾ ਸੀ ਜਿਵੇਂ ਸਵਾਮੀ ਜੀ ਆਪ ਕੁਝ ਵੀ ਨਹੀਂ ਕਰਨਾ ਚਾਹੁੰਦੇ ਸਨ। ਮੈਂ ਉਨ੍ਹਾਂ ਦੇ ਕਪੜੇ ਉਤਾਰੇ। ਜਦੋਂ ਉਹ ਪਾਣੀ ਵਿਚ ਉਤਰੇ ਤਾਂ ਮੈਂ ਆਪ ਉਨ੍ਹਾਂ ਨੂੰ ਇਸ਼ਨਾਨ ਕਰਾਇਆ। ਜਦੋਂ ਅਸੀਂ ਕੁਟੀਆ ਵਿਚ ਵਾਪਸ ਮੁੜੇ ਤਾਂ ਮੇਰੇ ਉਥੋਂ ਚਲਣ ਦਾ ਸਮਾਂ ਹੋ ਗਿਆ ਸੀ। ਸਵਾਮੀ ਜੀ ਨੇ ਕਿਹਾ, 'ਪੂਰਨ ਸਿੰਘ ਜੀ, ਜਿਥੇ ਵੀ ਤੁਸੀਂ ਜਾਉ ਆਪਣੀ ਆਤਮਾ ਦੀ ਰੌਸ਼ਨੀ ਦੇ ਸੁਨਹਿਰੇ ਦੇਸ ਵਿਚ ਵਿਚਰੋ। ਜਿਹੜਾ ਕਾਰਜ ਰਾਮ ਤੀਰਥ ਨੇ ਅਰੰਭਿਆ ਹੈ ਉਸ ਨੂੰ ਜਾਰੀ ਰਖੋ। ਸਮਾਂ ਆ ਗਿਆ ਹੈ ਕਿ ਮੈਂ ਮੌਨ ਧਾਰਨ ਦਾ ਪ੍ਰਣ ਲੈ ਲਵਾਂ'। ਪੂਰਨ ਸਿੰਘ ਦੇ ਇਹ ਦਾਅਵਾ ਕਰਨ ਤੇ ਕਿ ਉਹ ਆਪਣੇ ਅਗਲੇ ਫੇਰੇ ਵਿਚ ਉਨ੍ਹਾਂ ਤੋਂ ਗੱਲਾਂ ਕਰਵਾ ਲਏਗਾ, ਸਵਾਮੀ ਜੀ ਨੇ ਕਿਹਾ, "ਮੌਨ ਧਾਰੀਆਂ ਤੋਂ ਕੌਣ ਗੱਲਾਂ ਕਰਵਾ ਸਕਦਾ ਹੈ ?" ਸਵਾਮੀ ਰਾਮ ਤੀਰਥ ਦੂਰ ਤਕ ਥੱਲੇ ਉਤਰ ਕੇ ਪੂਰਨ ਸਿੰਘ ਨੂੰ ਵਿਦਾ ਕਰਨ ਵਾਸਤੇ ਆਏ। ਪੂਰਨ ਸਿੰਘ ਨੇ ਇਸ ਵਿਦੈਗੀ ਦਾ ਹਾਲ ਇੰਜ ਲਿਖਿਆ ਹੈ :

"ਉਹ ਮੇਰੇ ਨਾਲ ਬਿਨਾਂ ਕਪੜਿਆਂ ਦੇ, ਸਿਵਾਏ ਉਸ ਲੰਗੋਟੀ ਦੇ ਜਿਸ ਨਾਲ ਉਹ ਨਦੀ 'ਚੋਂ ਇਸ਼ਨਾਨ ਕਰਕੇ ਨਿਕਲੇ ਸਨ, ਆਏ। ਥੋੜਾ ਥੋੜਾ ਮੀਂਹ ਵਸਣ ਲਗ ਪਿਆ ਤੇ ਸਵਾਮੀ ਜੀ ਨੇ ਕੁਝ ਅਜਿਹੇ ਸ਼ਬਦ ਕਹੇ ਜਿਨ੍ਹਾਂ ਨੇ ਮੇਰੇ ਮਨ ਵਿਚ ਬੜਾ ਖ਼ੌਫ ਪੈਦਾ ਕੀਤਾ। 'ਪੂਰਨ ਜੀ ਤੁਸਾਂ ਰਾਮ ਤੀਰਥ ਦੀ ਹਾਲਤ ਵੇਖੀ ਹੀ ਹੈ। ਜਲਦੀ ਹੀ ਉਸ ਦੀ ਕਲਮ ਲਿਖਣੋਂ ਹਟ ਜਾਏਗੀ ਤੇ ਉਸ ਦੀ ਜ਼ਬਾਨ ਤੋਂ ਹੋਰ ਸ਼ਬਦ ਨਹੀਂ ਨਿਕਲਣਗੇ। ਇਹ ਵੀ ਹੋ ਸਕਦਾ ਹੈ ਕਿ ਰਾਮ ਤੀਰਥ ਫਿਰ ਤੁਹਾਨੂੰ ਨਾ ਮਿਲ ਸਕੇ ਤੇ ਵਾਪਸ ਮੈਦਾਨਾਂ ਵਿਚ ਨਾ ਜਾਏ। ਹੁਣ ਤੁਸੀਂ ਆਪ ਹੀ ਰਾਮ ਤੀਰਥ ਬਣ ਜਾਉ। ਆਪਣੇ ਆਪ

ਨੂੰ ਰਾਮ ਵਿਚ ਸਮਾ ਲਉ। ਲਿਖੋ, ਪੜ੍ਹੋ ਤੇ ਕੰਮ ਕਰੋ। ਹੁਣ ਰਾਮ ਤੀਰਥ ਤੋਂ ਹੋਰ ਆਸਾਂ ਨਾ ਰਖੋ'।''

ਇਹ ਸ਼ਬਦ ਸੁਣਦਿਆਂ ਪੂਰਨ ਸਿੰਘ ਦੀਆਂ ਅੱਖਾਂ ਵਿਚ ਹੰਝੂ ਉਤਰ ਆਏ ਤੇ ਉਸ ਨੇ ਵਿਦੈਗੀ ਲੈਂਦਿਆਂ ਜਦ ਸਵਾਮੀ ਜੀ ਨੂੰ ਝੁਕ ਕੇ ਨਮਸਕਾਰ ਕੀਤੀ ਤਾਂ ਉਹ ਯਕਦਮ ਤੇਜ਼ ਦੌੜ ਕੇ ਪਹਾੜੀ ਦੇ ਉਪਰ ਚੜ੍ਹ ਗਏ ਤੇ ਪਿਛੇ ਪਰਤ ਕੇ ਇਕ ਵਾਰ ਵੀ ਨਾ ਵੇਖਿਆ। ਉਹ ਸ਼ਾਇਦ ਪੂਰਨ ਸਿੰਘ ਨਾਲ ਆਪਣੇ ਸੰਬੰਧ ਸਦਾ ਲਈ ਤੋੜ ਰਹੇ ਸਨ।

ਨਾਰਾਇਨ ਨਾਲੋਂ ਵੀ ਵਿਛੜਨ ਸਮੇਂ ਇਸੇ ਤਰ੍ਹਾਂ ਹੀ ਹੋਇਆ ਭਾਵੇਂ ਇਹ ਵਿਦੈਗੀ ਕੁਝ ਸਮਾਂ ਬਾਅਦ ਵਿਚ ਹੋਈ। ਉਹ ਸਵਾਮੀ ਜੀ ਦੀਆਂ ਪੁਸਤਕਾਂ ਨੂੰ ਟੇਹਰੀ ਲਿਆਉਣ ਵਿਚ ਕੁਝ ਭਾਰ ਢੋਣ ਵਾਲੇ ਮਜ਼ਦੂਰ ਨਾਲ ਲੈ ਗਿਆ। ਤੇ ਇਕ ਹਫ਼ਤੇ ਦੇ ਅੰਦਰ ਪੁਸਤਕਾਂ ਲੈ ਕੇ ਵਾਪਸ ਆ ਗਿਆ ਤੇ ਸਵਾਮੀ ਜੀ ਨੂੰ ਉਸ ਬਾਗ਼ ਵਿਚ ਆ ਮਿਲਿਆ ਜਿਥੇ ਟੇਹਰੀ ਦੇ ਮਹਾਰਾਜਾ ਨੇ ਉਨ੍ਹਾਂ ਦਾ ਟਿਕਾਣਾ ਕਰਾਇਆ ਸੀ। ਪਰ ਇਕ ਪੰਦਰਵਾੜੇ ਮਗਰੋਂ ਹੀ ਸਵਾਮੀ ਜੀ ਨੇ ਗੰਗਾ ਦੇ ਕਿਨਾਰੇ ਕਿਸੇ ਅਜਿਹੀ ਥਾਂ ਦੀ ਭਾਲ ਸ਼ੁਰੂ ਕਰ ਦਿਤੀ ਜਿਥੇ ਉਹ ਹਰ ਮੌਸਮ ਵਿਚ ਠਹਿਰ ਸਕਣ। ਉਨ੍ਹਾਂ ਨੂੰ ਇਕ ਤਿਕੋਨੀ ਸ਼ਕਲ ਦੀ ਨਿਵੇਕਲੀ ਥਾਂ ਲਭੀ ਜਿਹੜੀ ਕਿਸੇ ਸਮੇਂ ਇਕ ਵੱਡਾ ਸਾਰਾ ਆਸ਼ਰਮ ਸੀ ਤੇ ਜਿਥੇ ਹਾਲਾਂ ਵੀ ਇਕ ਕੁਟੀਆ ਰਿਹਾਇਸ਼ ਦੇ ਯੋਗ ਸੀ। ਜਦੋਂ ਮਹਾਰਾਜਾ ਨੂੰ ਪਤਾ ਲਗਾ ਤਾਂ ਉਸ ਨੇ ਆਪਣਾ ਪੀ: ਡਬਲਯੂ: ਡੀ: ਦਾ ਸਟਾਫ਼ ਇਸ ਮੰਤਵ ਲਈ ਉਥੇ ਭੇਜਿਆ ਕਿ ਉਹ ਸਵਾਮੀ ਜੀ ਦੀ ਲੋੜ ਤੇ ਇੱਛਾ ਅਨੁਸਾਰ ਉਸ ਨੂੰ ਬਣਾ ਦੇਣ। ਜਦੋਂ ਉਸ ਮਹਾਰਾਜੇ ਦੇ ਇਸ ਕਾਰਜ ਬਾਰੇ ਸਵਾਮੀ ਰਾਮ ਤੀਰਥ ਨੂੰ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਕਿਹਾ, ''ਇਹ ਕੁਟੀਆ ਭਗਤੀ ਦਾ ਹੀ ਸਾਕਾਰ ਰੂਪ ਹੈ। ਸਵਾਮੀ ਰਾਮ ਤੀਰਥ ਕਦੇ ਵੀ ਉਨ੍ਹਾਂ ਦੇ ਇਲਾਕੇ ਨੂੰ ਨਹੀਂ ਛਡੇਗਾ। ਉਸ ਦਾ ਸਰੀਰ ਇਸ ਦੇ ਅੰਤਲੇ ਦਿਨ ਤਕ ਇਥੇ ਹੀ ਰਹੇਗਾ।''

ਸਵਾਮੀ ਰਾਮ ਤੀਰਥ ਨੇ ਨਾਰਾਇਨ ਵਾਸਤੇ ਕਿਸੇ ਟਿਕਾਣੇ ਦੀ ਭਾਲ ਸ਼ੁਰੂ ਕਰ ਦਿਤੀ। ਇਕ ਗੁਫਾ ਜਿਥੇ ਕਿਸੇ ਸਮੇਂ ਸਵਾਮੀ ਜੀ ਆਪ ਕੁਝ ਚਿਰ ਰਹੇ ਸਨ, ਉਥੋਂ ਕੇਵਲ ਤਿੰਨ ਮੀਲ ਦੂਰ ਸੀ। ਨਾਰਾਇਨ ਨੂੰ ਕਿਹਾ

ਗਿਆ ਕਿ ਉਹ ਆਪਣਾ ਟਿਕਾਣਾ ਉਥੇ ਹੀ ਬਣਾਏ। ਜਦੋਂ ਨਾਰਾਇਨ ਨੇ ਆਪਣੀਆਂ ਪੁਸਤਕਾਂ ਤੇ ਬਿਸਤਰਾ ਬੰਨ੍ਹ ਲਿਆ ਤਾਂ ਉਹ ਸਵਾਮੀ ਜੀ ਤੋਂ ਵਿਦਾ ਹੋਣ ਲਈ ਗਏ। ਸਵਾਮੀ ਜੀ ਨੰਗੇ ਪੈਰੀਂ ਨਾਰਾਇਨ ਨਾਲ ਚਲ ਪਏ। ਕੁਝ ਫ਼ਾਸਲਾ ਟੁਰਨ ਮਗਰੋਂ ਸਵਾਮੀ ਜੀ ਨੇ ਬੜਾ ਡੂੰਘਾ ਹਉਕਾ ਭਰਿਆ ਤੇ ਆਪਣੇ ਸਾਥੀ ਨੂੰ ਬੜੀ ਤਾਂਘ ਭਰੀ ਨਜ਼ਰ ਨਾਲ ਵੇਖਦਿਆਂ ਕਿਹਾ, "ਮੇਰੇ ਬੇਟੇ, ਰਾਮ ਤੀਰਥ ਜਲਦੀ ਹੀ ਚੁੱਪ ਹੋ ਜਾਏਗਾ। ਉਸ ਦੀ ਕਲਮ ਤੇ ਜ਼ਬਾਨ ਉਸ ਨੂੰ ਜਵਾਬ ਦੇ ਜਾਣਗੇ। ਰਾਮ ਤੀਰਥ ਦਾ ਸਰੀਰ ਦਿਨੋਂ ਦਿਨ ਕਮਜ਼ੋਰ ਹੋ ਰਿਹਾ ਹੈ। ਉਸ ਦਾ ਮਨ ਦੁਨੀਆਂ ਤੋਂ ਇੰਜ ਉਕਤਾ ਗਿਆ ਹੈ ਕਿ ਹੁਣ ਉਸ ਦੀ ਕਿਸੇ ਚੀਜ਼ ਵਿਚ ਕੋਈ ਦਿਲਚਸਪੀ ਨਹੀਂ। ਉਹ ਇੰਜ ਮਹਿਸੂਸ ਕਰਦਾ ਹੈ ਜਿਵੇਂ ਉਹ ਹੁਣ ਕਦੇ ਵੀ ਥੱਲੇ ਮੈਦਾਨਾਂ ਤੇ ਉਤਰ ਨਹੀਂ ਸਕੇਗਾ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ ਜੇ ਉਸ ਦਾ ਸਰੀਰ ਛੇਤੀ ਹੀ ਬੇਕਾਰ ਹੋ ਜਾਏ। ਪਰ ਉਹ ਆਪਣੀ ਪਿਆਰੀ ਗੰਗਾ ਮਾਤਾ ਦੀ ਝੋਲੀ ਨੂੰ ਕਦੇ ਵੀ ਨਹੀਂ ਤਿਆਗੇਗਾ। ਜੇਕਰ ਰਾਮ ਤੀਰਥ ਨੂੰ ਕਿਸੇ ਸਮਾਗਮ ਵਿਚ ਬੁਲਾਇਆ ਜਾਏ ਤਾਂ ਤੁਸਾਂ ਉਸ ਦੀ ਪ੍ਰਤੀਨਿਧਤਾ ਕਰਨੀ। ਇਸ ਲਈ ਤੁਸੀਂ ਆਪਣੀ ਗੁਫਾ ਵਿਚ ਚਲੇ ਜਾਓ, ਏਕਾਂਤ ਨੂੰ ਮਾਣੋ ਤੇ ਧਾਰਨ ਕਰੋ, ਹਰ ਪਲ ਰਾਮ ਨੂੰ ਚਿਤਵੋ ਤੇ ਫਿਰ ਉਥੋਂ ਵੇਦਾਂਤ ਦਾ ਸਰੂਪ ਬਣ ਕੇ ਨਿਕਲੋ। ਕੋਈ ਚਿੰਤਾ, ਫ਼ਿਕਰ ਤੇ ਗ਼ਮ ਨਾ ਲਾਓ। ਸਦਾ ਰਾਮ ਨੂੰ ਆਪਣੇ ਸੰਗ ਤੇ ਅੰਦਰ ਮਹਿਸੂਸ ਕਰੋ। ਉਹ ਹੀ ਤੁਹਾਡਾ ਮਨ ਤੇ ਸੁਰਤ ਹੈ। ਉਹ ਹੀ ਤੁਹਾਡੇ ਲਈ ਸਭ ਕੁਝ ਹੈ। ਉਹ ਤੁਹਾਡਾ ਹੀ ਸਰੂਪ ਹੈ। ਫਿਰ ਆਪਣੀ ਇਸ ਏਕਾਂਤ ਵਿਚੋਂ ਰਾਮ ਦਾ ਹੀ ਸਰੂਪ ਬਣ ਕੇ ਪ੍ਰਗਟ ਹੋਵੋ।"

ਇਨ੍ਹਾਂ ਸ਼ਬਦਾਂ ਨੂੰ ਸੁਣ ਕੇ ਨਾਰਾਇਨ ਨੇ ਬੜਾ ਦੁਖ ਅਨੁਭਵ ਕਰਦਿਆਂ ਰੋਣਾ ਸ਼ੁਰੂ ਕਰ ਦਿਤਾ ਤੇ ਸਵਾਮੀ ਜੀ ਦੇ ਚਰਨਾਂ ਤੇ ਡਿੱਗ ਪਿਆ। ਸਵਾਮੀ ਜੀ ਨੇ ਉਸ ਨੂੰ ਚੁਕਿਆ ਤੇ ਆਪਣੀ ਛਾਤੀ ਨਾਲ ਲਾਇਆ। ਹੁਣ ਸਵਾਮੀ ਜੀ ਦੀਆਂ ਅੱਖਾਂ ਵਿਚੋਂ ਹੰਝੂ ਕਿਰਨ ਲਗੇ ਤੇ ਦੋਵੇਂ ਇਕ ਦੂਜੇ ਵਲ ਅਰਮਾਨ ਭਰੀ ਨਜ਼ਰ ਨਾਲ ਵੇਖਣ ਲਗੇ। ਤਦ ਸਵਾਮੀ ਜੀ ਨੇ ਨਾਰਾਇਨ ਨੂੰ ਆਪਣੀ ਗੁਫ਼ਾ ਵਲ ਜਾਣ ਦੀ ਆਗਿਆ ਦਿਤੀ ਤੇ ਕਿਹਾ ਕਿ ਹਰ ਐਤਵਾਰ ਉਨ੍ਹਾਂ ਨੂੰ ਮਿਲਣ ਆਇਆ ਕਰਨ। ਤੇ ਨਾਲ ਹੀ ਕਿਹਾ, "ਤੁਸੀਂ ਰਾਮ ਤੀਰਥ

ਦੇ ਵਿਛੋੜੇ ਨੂੰ ਦਿਲ ਤੇ ਨਾ ਲਾਣਾ। ਉਸ ਦਾ ਸਰੀਰ ਜਲਦੀ ਹੀ ਜੜ੍ਹ ਜਾਂ ਨਿਰਜਿੰਦ ਹੋ ਜਾਏਗਾ । ਉਸ ਦੀ ਸੇਵਾ ਕਰਨ ਦਾ ਖ਼ਿਆਲ ਨਾ ਕਰਨਾ। ਆਪਣੀ ਆਤਮਕ ਉੱਨਤੀ ਵਲ ਧਿਆਨ ਰਖਣਾ । ਕਿਸੇ ਦਾ ਸਹਾਰਾ ਨਾ ਮੰਗਣਾ। ਆਪਣੇ ਪੈਰਾਂ ਤੇ ਆਪ ਖੜੇ ਹੋਣਾ । ਵੇਦਾਂਤ ਦੀ ਮੂਰਤੀ ਬਣ ਕੇ ਸੰਸਾਰ ਵਿਚ ਅਡੋਲ ਤੇ ਅਹਿੱਲ ਆਤਮਕ ਸ਼ਕਤੀ ਨਾਲ ਵਿਚਰਨਾ।"

ਇਹ ਸੁਣ ਕੇ ਨਾਰਾਇਨ ਦਾ ਦਿਲ ਢਹਿ ਗਿਆ ਤੇ ਉਹ ਭੁੱਚਲਾ ਗਿਆ। ਇਸ ਸਾਰੀ ਗੱਲਬਾਤ ਦਾ ਕੀ ਭਾਵ ਅਰਥ ਸੀ ? ਕੀ ਸਵਾਮੀ ਜੀ ਆਪਣਾ ਸਰੀਰ ਤਿਆਗ ਰਹੇ ਹਨ ਜਾਂ ਲੰਮੀ ਸਮਾਧੀ ਵਿਚ ਜਾਣ ਲਗੇ ਹਨ ? ਉਹ ਆਪਣੀ ਗੁਫ਼ਾ ਵਿਚ ਬੈਠ ਸਵਾਮੀ ਜੀ ਦੇ ਵਿਦੈਗੀ ਦੇ ਸ਼ਬਦਾਂ ਨੂੰ ਵਿਚਾਰਦਾ ਰਿਹਾ। ਪੰਜ ਦਿਨ ਬਾਅਦ ਉਸ ਨੂੰ ਸਵਾਮੀ ਜੀ ਦਾ ਇਹ ਸੁਨੇਹਾ ਮਿਲਿਆ, "ਇਕ ਦੋ ਦਿਨਾਂ ਵਿਚ ਹੀ ਸਾਵੇ-ਮਸਤੀ ਤੇ ਉੱਨਤੀ ਦਾ ਇਹ ਰਿਸ਼ਤਾ ਟੁੱਟ ਜਾਏਗਾ। ਐਤਵਾਰ ਨੂੰ ਆਉ...।" ਇਕ ਦਿਨ ਹੀ ਬਾਕੀ ਰਹਿ ਗਿਆ ਸੀ ਤੇ ਨਾਰਾਇਨ ਆਪਣੇ ਗੁਰੂ ਨੂੰ ਮਿਲਣ ਲਈ ਤਾਂਘ ਰਿਹਾ ਸੀ। ਪਰ ਹੋਇਆ ਕੀ ? ਮਹਾਰਾਜਾ ਦਾ ਇਕ ਅਰਦਲੀ ਸਨਿਚਰਵਾਰ ਸ਼ਾਮ ਨੂੰ ਉਥੇ ਆ ਨਿਕਲਿਆ ਤੇ ਇਹ ਸੁਨੇਹਾ ਦਿਤਾ, "ਮਹਾਰਾਜਾ ਤੁਹਾਨੂੰ ਬੁਲਾਂਦੇ ਨੇ।" ਜਦ ਇਸ ਦਾ ਕਾਰਨ ਪੁੱਛਿਆ ਤਾਂ ਅਰਦਲੀ ਨੇ ਜਵਾਬ ਦਿਤਾ। "ਸਵਾਮੀ ਜੀ ਨੂੰ ਗੰਗਾ ਮਾਤਾ ਨੇ ਆਪਣੀ ਲਹਿਰ ਵਿਚ ਸਮੇਟ ਲਿਆ ਹੈ। ਮੈਨੂੰ ਤੁਹਾਡੇ ਪਾਸ ਇਹ ਖ਼ਬਰ ਦੇਣ ਲਈ ਭੇਜਿਆ ਗਿਆ ਹੈ।"

ਇਹ ਖ਼ਬਰ ਸੁਣਦਿਆਂ ਨਾਰਾਇਨ ਦੇ ਹੋਸ਼ ਉੱਡ ਗਏ ਤੇ ਉਹ ਉਥੋਂ ਸਾਰਾ ਰਸਤਾ ਦੌੜਦਾ ਸ਼ਾਮ ਨੂੰ ਅੱਠ ਵਜੇ ਟੇਹਰੀ ਪਹੁੰਚਿਆ । ਸਾਰੇ ਸ਼ਹਿਰ ਤੇ ਸੁੰਨਸਾਨ ਛਾਈਂ ਹੋਈ ਸੀ ਤੇ ਹਰ ਕੋਈ ਡੂੰਘਾ ਦੁਖ ਮਹਿਸੂਸ ਕਰ ਰਿਹਾ ਸੀ। ਪਰ ਇਕ ਸੱਚੇ ਵੇਦਾਂਤੀ ਵਾਂਗ ਆਪਣੇ ਆਪ ਤੇ ਪੂਰਾ ਕਾਬੂ ਪਾ ਕੇ ਉਹ ਸਵਾਮੀ ਜੀ ਦੇ ਲਾਂਗਰੀ ਪਾਸ ਗਿਆ ਤੇ ਪੁੱਛਿਆ ਕਿ ਸਵਾਮੀ ਜੀ ਨੂੰ ਕੀ ਹੋਇਆ ਹੈ। ਉਸ ਲਾਂਗਰੀ ਨੇ ਇੰਜ ਦਸਿਆ :

"ਮੈਂ ਤੇ ਸਵਾਮੀ ਜੀ ਇਕੱਠੇ ਨਦੀ ਤੇ ਇਸ਼ਨਾਨ ਕਰਨ ਲਈ ਗਏ।

ਮੈਂ ਉਨ੍ਹਾਂ ਤੋਂ ਪਹਿਲੋਂ ਇਸ਼ਨਾਨ ਕਰ ਲਿਆ। ਮੈਂ ਉਨ੍ਹਾਂ ਨੂੰ ਇਕ ਪੱਥਰ ਤੇ ਨਦੀ ਦੇ ਕੰਢੇ ਕਸਰਤ ਕਰਦੇ ਵੇਖਿਆ! ਕੋਈ ਪੰਦਰਾਂ ਮਿੰਟ ਬਾਅਦ ਮਾਲਸ਼ ਕਰਨ ਮਗਰੋਂ ਉਹ ਪਾਣੀ ਵਿਚ ਉਤਰੇ ਜਿਥੇ ਨਦੀ ਦੀ ਧਾਰਾ ਬਹੁਤ ਤੇਜ਼ ਸੀ। ਕਿਉਂਕਿ ਪਾਣੀ ਉਨ੍ਹਾਂ ਦੇ ਗਲੇ ਤਕ ਆ ਗਿਆ ਸੀ ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਅਗੇ ਨਾ ਵਧਣ। ਪਰ ਮੈਨੂੰ ਉਨ੍ਹਾਂ ਨੇ ਕਿਹਾ, 'ਡਰਨ ਦੀ ਕੋਈ ਲੋੜ ਨਹੀਂ, ਮੈਨੂੰ ਤਰਨਾ ਆਉਂਦਾ ਹੈ।' ਫਿਰ ਉਨ੍ਹਾਂ ਨੇ ਇਕ ਟੁੱਭੀ ਮਾਰੀ ਤੇ ਕੁਝ ਮਿੰਟਾਂ ਮਗਰੋਂ ਇਕ ਹੋਰ। ਨਦੀ ਦੀ ਤੇਜ਼ ਧਾਰਾ ਨਾਲ ਸ਼ਾਇਦ ਕੋਈ ਪੱਥਰ ਉਨ੍ਹਾਂ ਦੇ ਪੈਰਾਂ ਥੱਲਿਓਂ ਖਿਸਕ ਗਿਆ ਕਿਉਂਕਿ ਉਹ ਥੋੜਾ ਜਿਹਾ ਤਿਲ੍ਹਕੇ, ਆਪਣੇ ਆਪ ਨੂੰ ਕਾਬੂ ਨਾ ਰਖ ਸਕੇ ਤੇ ਉਸ ਧਾਰਾ ਉਪਰ ਰੁੜ੍ਹਨ ਲਗ ਪਏ। ਜਾਪਦਾ ਏ ਕੁਝ ਦੂਰ ਜਾ ਕੇ ਉਹ ਕਿਸੇ ਘੁੰਮਣ-ਘੇਰੀ ਵਿਚ ਫਸ ਗਏ। ਮੈਂ ਬਹੁਤ ਡਰ ਗਿਆ ਤੇ ਮਦਦ ਲਈ ਉੱਚੀ ਉੱਚੀ ਆਵਾਜ਼ਾਂ ਦਿਤੀਆਂ। ਪਰ ਸਵਾਮੀ ਜੀ ਨੇ ਮੈਨੂੰ ਭਰੋਸਾ ਦਿਵਾਇਆ ਕਿ ਘਬਰਾਣ ਦੀ ਕੋਈ ਲੋੜ ਨਹੀਂ। ਉਹ ਤਰ ਕੇ ਬਾਹਰ ਨਿਕਲ ਆਉਣਗੇ। ਉਹ ਜ਼ੋਰ ਲਾ ਕੇ ਘੁੰਮਣ ਘੇਰੀ 'ਚੋਂ ਬਾਹਰ ਆ ਗਏ। ਪਰ ਧਾਰਾ ਦੀ ਤੇਜ਼ੀ ਉਨ੍ਹਾਂ ਨੂੰ ਫਿਰ ਘੁੰਮਣ ਘੇਰੀ ਵਿਚ ਧਿਕ ਕੇ ਲੈ ਗਈ। ਉਸ ਖ਼ਤਰਨਾਕ ਦਸ਼ਾ ਦੇ ਕਾਰਨ ਮੈਂ ਬੜਾ ਘਬਰਾ ਗਿਆ ਤੇ ਇਧਰ ਉਧਰ ਸਹਾਇਤਾ ਲਈ ਚਿੱਲਾਂਦਾ ਦੌੜਿਆ, ਪਰ ਮੈਨੂੰ ਕੋਈ ਆਦਮੀ ਨਾ ਟਕਰਿਆ। ਬਹੁਤ ਸਾਰੇ ਲੋਕ ਮਹਾਰਾਜਾ ਦਾ ਸਵਾਗਤ ਕਰਨ ਲਈ ਚਲੇ ਗਏ ਸਨ ਜਿਹੜਾ ਆਪਣੇ ਇਕ ਦੌਰੇ ਮਗਰੋਂ ਵਾਪਸ ਮੁੜਿਆ ਸੀ। ਮੈਂ ਸਵਾਮੀ ਜੀ ਨੂੰ ਟੁੱਭੀ ਮਾਰਦਿਆਂ ਤੇ ਉਸ ਘੁੰਮਣ ਘੇਰੀ ਵਿਚੋਂ ਤਰ ਕੇ ਨਿਕਲਦਿਆਂ ਵੇਖਿਆ। ਪਰ ਹੁਣ ਤਕ ਉਹ ਨਦੀ ਦੇ ਵਿਚਕਾਰ ਤਕ ਰੁੜ੍ਹ ਚੁਕੇ ਸਨ ਜਿਥੇ ਧਾਰਾ ਬਹੁਤ ਹੀ ਤੇਜ਼ ਸੀ। ਉਨ੍ਹਾਂ ਨੂੰ ਬਹੁਤ ਸਾਹ ਚੜ੍ਹਨਾ ਸ਼ੁਰੂ ਹੋ ਗਿਆ ਤੇ ਪਾਣੀ ਉਨ੍ਹਾਂ ਦੇ ਮੂੰਹ ਵਿਚ ਚਲਾ ਗਿਆ। ਉਸ ਵੇਲੇ ਉਨ੍ਹਾਂ ਨੇ ਉੱਚੀ ਆਵਾਜ਼ ਵਿਚ ਕਿਹਾ, 'ਜਾਉ, ਆਪਣੀ ਮਾਤਾ ਨੂੰ ਯਾਦ ਕਰੋ। ਜੇ ਤੁਸਾਂ ਇੰਜ ਹੀ ਜਾਣਾ ਹੈ ਤਾਂ ਫਿਰ ਜਾਉ।' ਉਨ੍ਹਾਂ ਨੇ ਇਕ ਜਾਂ ਦੋ ਵਾਰ ਸ਼ਬਦ 'ਓਮ' ਵੀ ਉਚਾਰਿਆ। ਉਨ੍ਹਾਂ ਦਾ ਸਰੀਰ ਕੋਈ ਦੋ ਸੌ ਗਜ਼ ਤਕ ਥੱਲੇ ਰੁੜ੍ਹਦਾ ਗਿਆ ਤੇ ਮਗਰੋਂ ਘੁੰਮਣ ਘੇਰੀ ਨੇ ਉਸ ਨੂੰ ਪਰੇ ਦਿਸਦੀ ਗਾਰ ਵਿਚ ਧਕੇਲ ਦਿਤਾ। ਜਦ ਉਨ੍ਹਾਂ ਦਾ

ਸਰੀਰ ਦਿਸਣੋਂ ਹੱਟ ਗਿਆ ਤਾਂ ਮੈਨੂੰ ਮਹਾਰਾਜਾ ਨੂੰ ਦਿਤੀ ਤੋਪਾਂ ਦੀ ਸਲਾਮੀ ਦੀ ਆਵਾਜ਼ ਸੁਣਾਈ ਦਿਤੀ ।''

ਇਹ ੧੭ ਅਕਤੂਬਰ, ੧੯੦੬ ਦੀ ਗੱਲ ਹੈ। ਉਹ ਦੀਵਾਲੀ ਦਾ ਦਿਨ ਸੀ। ਇਸ ਦਾ ਅਰਥ ਇਹ ਹੈ ਕਿ ਸਵਾਮੀ ਜੀ ਨੇ ਆਪਣੀ ਆਯੂ ਦੇ ੩੩ ਸਾਲ ਤੇ ਗੁਸਾਈਂ ਬ੍ਰਿਜ ਲਾਲ ਅਨੁਸਾਰ ੩੬ ਸਾਲ ਪੂਰੇ ਕਰ ਲਏ ਸਨ, ਇਕ ਹਫ਼ਤਾ ਮਗਰੋਂ ਉਨ੍ਹਾਂ ਦਾ ਮ੍ਰਿਤਕ ਸਰੀਰ ਉਸ ਥਾਂ ਦੇ ਨੇੜੇ ਜਿਥੇ ਉਹ ਪਾਣੀ ਦੇ ਥੱਲੇ ਗਿਆ ਸੀ, ਤਰਦਾ ਦਿਸਿਆ। ਵੇਖਣ ਵਾਲਿਆਂ ਨੇ ਦਸਿਆ ਕਿ ਸਰੀਰ ਸਮਾਧੀ ਦੀ ਸ਼ਕਲ ਵਿਚ ਸੀ ਤੇ ਹੱਥ ਤੇ ਲੱਤਾਂ ਚੌਕੜੀ ਵਿਚ ਜੁੜੇ ਹੋਏ ਸਨ। ਪਿੱਠ ਤੇ ਗਰਦਨ ਸਿੱਧੀ, ਅੱਖਾਂ ਬੰਦ ਤੇ ਹੋਂਠ ਖੁਲ੍ਹੇ ਜਿਵੇਂ ਉਹ ਸ਼ਬਦ 'ਓਮ' ਦਾ ਉਚਾਰਨ ਕਰ ਰਹੇ ਹੋਣ। ਉਸ ਦਿਨ ਟੇਹਰੀ ਦੇ ਸਾਰੇ ਦਫ਼ਤਰ ਬੰਦ ਕਰ ਦਿਤੇ ਗਏ। ਇਕ ਖਫਨ ਵਿਚ ਵਲ੍ਹੇਟ ਕੇ ਉਨ੍ਹਾਂ ਦਾ ਮਿਰਤਕ ਸਰੀਰ ਅੰਤਮ ਸੰਸਕਾਰ ਲਈ ਮਹਾਨ ਨਦੀ ਗੰਗਾ ਤੇ ਲਿਜਾਇਆ ਗਿਆ। ਫਿਰ ਉਨ੍ਹਾਂ ਦੀ ਅਰਥੀ ਨੂੰ ਗੰਗਾ ਨਦੀ ਦੇ ਸਪੁਰਦ ਕਰ ਦਿਤਾ ਗਿਆ ਜਿਸ ਨਾਲ ਉਨ੍ਹਾਂ ਦਾ ਅਥਾਹ ਪਿਆਰ ਸੀ।

ਉਨ੍ਹਾਂ ਦੇ ਲਾਂਗਰੀ ਭੋਲਾ ਦੱਤ ਨੇ ਆਪਣੇ ਮਾਲਕ ਦੇ ਜੀਵਨ ਦੇ ਅੰਤ ਦੇ ਕੁਝ ਘੰਟਿਆਂ ਦਾ ਹਾਲ ਦਸਿਆ ਹੈ। ਸਵਾਮੀ ਜੀ ਇਸ਼ਨਾਨ ਕਰਨ ਜਾਣ ਤੋਂ ਪਹਿਲਾਂ ਕੁਝ ਲਿਖਣ ਵਿਚ ਰੁੱਝੇ ਹੋਏ ਸਨ ਤੇ ਉਨ੍ਹਾਂ ਦੀਆਂ ਅੱਖਾਂ ਵਿਚੋਂ ਹੰਝੂ ਉਨ੍ਹਾਂ ਦੇ ਚਿਹਰੇ ਤੇ ਵਹਿ ਰਹੇ ਸਨ। ਭੋਲਾ ਉਨ੍ਹਾਂ ਦੀ ਕੁਟੀਆ ਵਿਚ ਕਿਤਨਾ ਚਿਰ ਇਸ ਹਾਲਤ ਵਿਚ ਸਵਾਮੀ ਜੀ ਨੂੰ ਵੇਖਦਾ ਰਿਹਾ, ਪਰ ਉਨ੍ਹਾਂ ਨੇ ਉਸ ਨੂੰ ਨਾ ਤੱਕਿਆ। ਉਹ ਸਵਾਮੀ ਜੀ ਨੂੰ ਦੱਸਣ ਗਿਆ ਸੀ ਕਿ ਯਾਰਾਂ ਵਜ ਚੁਕੇ ਸਨ ਤੇ ਉਨ੍ਹਾਂ ਦਾ ਭੋਜਨ ਤਿਆਰ ਸੀ। ਪਰ ਸਵਾਮੀ ਜੀ ਦੀਆਂ ਅੱਖਾਂ ਬੰਦ ਸਨ। ਪਹਿਲੋਂ ਪੈਨਸਲ ਤੇ ਫਿਰ ਕਾਗ਼ਜ਼ ਉਨ੍ਹਾਂ ਦੇ ਹੱਥਾਂ 'ਚੋਂ ਡਿੱਗ ਪਿਆ। ਕੁਝ ਚਿਰ ਹੋਰ ਉਡੀਕਣ ਮਗਰੋਂ ਉਸ ਨੇ ਬੜੀ ਧੀਮੀ ਆਵਾਜ਼ ਵਿਚ ਕਿਹਾ, "ਮਹਾਰਾਜ ਤੁਹਾਡਾ ਭੋਜਨ ਤਿਆਰ ਹੈ।'' ਉਸ ਨੂੰ ਆਪ ਵੀ ਬੜੀ ਭੁੱਖ ਲਗੀ ਹੋਈ ਸੀ ਇਸ ਲਈ ਉਸ ਨੇ ਕੁਝ ਮਿੰਟਾਂ ਮਗਰੋਂ ਉਹੋ ਸ਼ਬਦ ਫਿਰ ਜ਼ਰਾ ਉੱਚੀ ਆਵਾਜ਼ ਨਾਲ ਦੁਹਰਾਏ। ਸਵਾਮੀ ਜੀ ਨੇ ਅੱਖਾਂ ਖੋਲ੍ਹੀਆਂ ਤੇ ਪੁੱਛਿਆ

ਕਿ ਕੀ ਗੱਲ ਹੈ। ਭੋਲਾ ਨੇ ਵਕਤ ਦਸਿਆ ਤੇ ਪੁੱਛਿਆ ਕਿ ਉਸ ਨੇ ਖਾਣਾ ਖਾ ਲਿਆ ਹੈ ਜਾਂ ਨਹੀਂ ਤਾਂ ਭੋਲਾ ਨੇ ਜਵਾਬ ਦਿਤਾ ਕਿ ਕਿਉਂਕਿ ਉਹ ਦੀਵਾਲੀ ਦਾ ਦਿਨ ਹੈ ਇਸ ਲਈ ਉਹ ਇਸ਼ਨਾਨ ਕਰਕੇ ਹੀ ਖਾਣਾ ਖਾਏਗਾ । ਉਸ ਦਿਨ ਮੱਸਿਆ ਵੀ ਸੀ ਤੇ ਸੰਗਰਾਂਦ ਵੀ ਇਸ ਲਈ ਸਵਾਮੀ ਜੀ ਨੇ ਵੀ ਫ਼ੈਸਲਾ ਕੀਤਾ ਕਿ ਉਹ ਗੰਗਾ ਨਦੀ ਵਿਚ ਹੀ ਇਸ਼ਨਾਨ ਕਰਨਗੇ। ਪਰ ਇਹ ਕੌਣ ਜਾਣਦਾ ਸੀ ਕਿ ਗੰਗਾ ਨਦੀ ਦਾ ਇਹ ਇਸ਼ਨਾਨ ਉਨਾਂ ਦਾ ਅੰਤਮ ਇਸ਼ਨਾਨ ਹੋਵੇਗਾ। ਜਾਂ ਕੀ ਸਵਾਮੀ ਰਾਮ ਤੀਰਥ ਇਹ ਜਾਣਦੇ ਸਨ ? ਲੋਕਾਂ ਨੇ ਸਵਾਮੀ ਜੀ ਦੇ ਕਾਲ ਵਸ ਹੋਣ ਦੇ ਢੰਗ ਬਾਰੇ ਬੇਅੰਤ ਕਿਆਸ ਲਗਾਏ ਨੇ। ਕੀ ਉਨ੍ਹਾਂ ਦੀ ਮੌਤ ਇਤਫ਼ਾਕੀਆ ਸੀ ਜਾਂ ਆਪ ਮਿੱਥੀ ਹੋਈ ਸੀ ? ਇਤਫ਼ਾਕੀਆ ਮੌਤ ਤੇ ਆਤਮਘਾਤ ਦੋਹਾਂ ਕਹਾਣੀਆਂ ਤੇ ਯਕੀਨ ਕਰਨ ਵਾਲੇ ਲੋਕ ਮਿਲਦੇ ਨੇ। ਕੁਝ ਲੋਕਾਂ ਨੂੰ ਉਨ੍ਹਾਂ ਦੇ ਉਸ ਮਜ਼ਮੂਨ ਵਿਚ ਜਿਹੜਾ ਸਵਾਮੀ ਜੀ ਨੇ ਆਪਣੇ ਘਾਤਕ ਇਸ਼ਨਾਨ ਤੋਂ ਕੁਝ ਘੰਟੇ ਪਹਿਲੋਂ ਲਿਖਿਆ ਸੀ, ਇਹ ਘਟਨਾ ਗਿਣੀ ਮਿਥੀ ਜਾਪਦੀ ਹੈ। ਇਹ ਇਕ ਪ੍ਰਕਾਰ ਦੀ ਉਨ੍ਹਾਂ ਵਲੋਂ ਮੌਤ ਲਈ ਯਾਚਨਾ ਸੀ। ਉਨ੍ਹਾਂ ਨੇ ਮੌਤ ਨੂੰ ਕਿਹਾ ਸੀ ਕਿ ਉਨ੍ਹਾਂ ਦੇ ਸਰੀਰ ਦਾ ਵਿਸਫੋਟ ਕਰੇ। "ਮੇਰੇ ਪਾਸ ਵਰਤਨ ਲਈ ਕਈ ਸਰੀਰ ਨੇ।" ਪੂਰਨ ਸਿੰਘ ਇਸ ਗੱਲ ਤੇ ਯਕੀਨ ਨਹੀਂ ਕਰਦੇ ਕਿ ਸਵਾਮੀ ਜੀ ਇਨ੍ਹਾਂ ਸ਼ਬਦਾਂ ਰਾਹੀਂ ਆਪਣੇ ਅੰਤ ਵਲ ਇਸ਼ਾਰਾ ਕਰ ਰਹੇ ਸਨ। ਸਵਾਮੀਂ ਜੀ ਦੇ ਲਿਖਣ ਦਾ ਇਹ ਆਮ ਢੰਗ ਸੀ। ਪ੍ਰੰਤੂ ਜੇਕਰ ਇਹ ਕੇਵਲ ਦੋ ਗੱਲਾਂ ਦਾ ਮੌਕਾ ਮੇਲ ਜਾਂ ਸੰਜੋਗ ਹੀ ਸੀ ਤਾਂ ਵੀ ਇਹ ਬੜੀ ਅਨੋਖੀ ਘਟਨਾ ਹੈ। ਅਸੀਂ ਇਸ ਸੰਬੰਧ ਵਿਚ ਉਨ੍ਹਾਂ ਸਾਰੀਆਂ ਗੱਲਾਂ ਨੂੰ ਨਹੀਂ ਭੁੱਲ ਸਕਦੇ ਜਿਨ੍ਹਾਂ ਵਿਚ ਉਨ੍ਹਾਂ ਨੇ ਆਪਣੇ ਅੰਤ ਦੀ ਨੇੜ ਵਲ ਇਸ਼ਾਰੇ ਕੀਤੇ। ਉਨ੍ਹਾਂ ਨੇ ਅਜਿਹੇ ਸ਼ਬਦ ਪੂਰਨ ਸਿੰਘ ਤੇ ਨਾਰਾਇਨ ਸਵਾਮੀ ਜੀ ਦੋਹਾਂ ਤੋਂ ਵਿਛੜਨ ਸਮੇਂ ਕਹੇ । ਉਨ੍ਹਾਂ ਦੀ ਅਮਰੀਕਨ ਚੇਲੀ ਸ੍ਰੀਮਤੀ ਵੈਲਮੈਨ ਦਾ ਵੀ ਇਹੋ ਹੀ ਵਿਚਾਰ ਹੈ। ਭਾਰਤ ਆਉਣ ਤੇ ਉਹ ਵਿਆਸ ਆਸ਼ਰਮ ਵਿਚ ਸਵਾਮੀ ਰਾਮ ਤੀਰਥ ਨੂੰ ਮਿਲਣ ਗਈ। ਜਦੋਂ ਉਹ ਸਵਾਮੀ ਜੀ ਤੋਂ ਵਿਦਾ ਹੋਣ ਲਗੀ ਤਾਂ ਉਸ ਵੇਲੇ ਸੂਰਜ ਡੁੱਬਣ ਵਾਲਾ ਸੀ। ਸਵਾਮੀ ਜੀ ਨੇ ਕਿਹਾ, "ਤੁਹਾਡਾ ਰਾਮ ਰਾਖਾ । ਔਹ ਵੇਖੋ ਸੂਰਜ ਡੁੱਬ ਰਿਹਾ ਹੈ। ਉਹ ਰਾਮ (ਰਾਮ ਤੀਰਥ) ਹੈ।" ਉਸ ਨੇ ਡੂੰਘਾ ਹਉਕਾ ਭਰਿਆ ਤੇ ਆਪਣੇ ਦਿਲ

ਵਿਚ ਕਿਹਾ। "ਉਸ ਨੂੰ ਹੁਣ ਭਾਰਤ ਗੁਆ ਬੈਠਾ ਹੈ। ਸਵਾਮੀ ਰਾਮ ਤੀਰਥ ਹੁਣ ਪਹਾੜਾਂ ਤੋਂ ਥੱਲੇ ਨਹੀਂ ਉਤਰਨਗੇ।" ਇਹ ਕਹਾਣੀ ਸਮਾਪਤ ਹੋਈ ਜਾਪਦੀ ਹੈ। ਕੋਈ ਸ਼ੱਕ ਨਹੀਂ ਕਿ ਮੌਤ ਤੋਂ ਪਹਿਲੋਂ ਕੁਝ ਮਹੀਨਿਆਂ ਵਿਚ ਉਨ੍ਹਾਂ ਦੇ ਮਨ ਤੇ ਮੌਤ ਦੇ ਵਿਚਾਰਾਂ ਨੇ ਘੇਰਾ ਪਾਇਆ ਹੋਇਆ ਸੀ। ਉਨ੍ਹਾਂ ਦਾ ਮਨ ਕਮਜ਼ੋਰ ਹੋ ਚੁਕਿਆ ਸੀ ਤੇ ਇਸ ਤੇ ਡੂੰਘੀ ਨਿਰਾਸਤਾ ਛਾਈ ਹੋਈ ਸੀ। ਉਨ੍ਹਾਂ ਦੇ ਦੁਆਲੇ ਰਹਿਣ ਵਾਲੇ ਲੋਕ ਇਸ ਨੂੰ ਵੇਖਦੇ ਤੇ ਅਨੁਭਵ ਕਰਦੇ ਸਨ, ਪਰ ਇਸ ਦੇ ਕਾਰਨ ਨੂੰ ਨਹੀਂ ਜਾਣਦੇ ਸਨ ਤੇ ਇਸ ਕਰਕੇ ਸ਼ਾਇਦ ਉਸ ਨਿਰਾਸ਼ ਦਸ਼ਾ 'ਚੋਂ ਕੱਢਣ ਦਾ ਯਤਨ ਨਹੀਂ ਕਰਦੇ ਸਨ।

ਇਸ ਸੰਬੰਧ ਵਿਚ ਨਾਰਾਇਨ ਸਵਾਮੀ ਜੀ ਦੇ ਆਪਣੇ ਨਵੇਕਲੇ ਵਿਚਾਰ ਹਨ। ਉਨ੍ਹਾਂ ਦਾ ਖ਼ਿਆਲ ਹੈ ਕਿ ਕਿਉਂਕਿ ਸਵਾਮੀ ਜੀ ਦਾ ਸਰੀਰ ਬੜਾ ਕਮਜ਼ੋਰ ਹੋ ਗਿਆ ਸੀ ਇਸ ਲਈ ਉਹ ਸੋਚਦੇ ਸਨ ਕਿ ਉਸ ਦਾ ਉਨ੍ਹਾਂ ਨੂੰ ਕੋਈ ਲਾਭ ਨਹੀਂ। ਇਸ ਕਾਰਨ ਉਨ੍ਹਾਂ ਨੇ ਆਪਣੇ ਸਰੀਰ ਨੂੰ ਗੰਗਾ ਨਦੀ ਦੀ ਭੇਟ ਕਰ ਦਿਤਾ। ਇਸ ਦੇ ਨਾਲ ਹੀ ਉਨ੍ਹਾਂ ਦਾ ਵਿਚਾਰ ਹੈ ਕਿ ਸਵਾਮੀ ਜੀ ਹੁਣ ਸਵੈ-ਪ੍ਰਾਪਤੀ ਦੇ ਅਨੰਦ ਨਾਲ ਇਤਨੇ ਭਰਪੂਰ ਹੋ ਗਏ ਸਨ ਕਿ ਨਾਸਵਾਨ ਸਰੀਰ ਨਾਲ ਨਿਭਣਾ ਉਨ੍ਹਾਂ ਦੀ ਆਤਮਾ ਲਈ ਇਕ ਬੜਾ ਵਡਾ ਬੋਝ ਬਣ ਗਿਆ। ਇਸ ਕਾਰਨ ਹੀ ਉਨ੍ਹਾਂ ਨੇ ਮੌਤ ਨੂੰ ਸੱਦਾ ਦਿਤਾ ਕਿ ਉਹ ਉਨ੍ਹਾਂ ਦੇ ਪੰਜਭੂਤਕ ਸਰੀਰ ਦਾ ਵਿਸਫੋਟ ਕਰ ਦੇਵੇ। ਇਸ ਦੇ ਉਲਟ ਸਾਡੇ ਪਾਸ ਉਨ੍ਹਾਂ ਦੇ ਲਾਂਗਰੀ ਦਾ ਬਿਆਨ ਹੈ ਜਿਸ ਅਨੁਸਾਰ ਉਨ੍ਹਾਂ ਨੇ ਉਸ ਤੇਜ਼ ਧਾਰਾ ਦੀ ਪਕੜ ਵਿਚੋਂ ਨਿਕਲਣ ਲਈ ਬੜੀ ਬਹਾਦਰਾਨਾ ਕੋਸ਼ਿਸ਼ ਕੀਤੀ ਤੇ ਇਸ ਨੂੰ ਉਦੋਂ ਛਡਿਆ ਜਦੋਂ ਉਨ੍ਹਾਂ ਨੂੰ ਅੰਤ ਵਿਚ ਇਹ ਪਤਾ ਲਗ ਗਿਆ ਕਿ ਇਸ ਦਾ ਕੋਈ ਲਾਭ ਨਹੀਂ।

ਸਵਾਮੀ ਰਾਮ ਤੀਰਥ ਦੀ ਲਿਖਤ ਵਿਚ ਕੁਝ ਅਜਿਹੇ ਵਾਕ ਮਿਲਦੇ ਹਨ ਜਿਹੜੇ ਉਨ੍ਹਾਂ ਬਾਰੇ ਆਤਮ ਘਾਤ ਦੇ ਕਿਆਸ ਨੂੰ ਰੱਦ ਕਰਦੇ ਹਨ ਤੇ ਉਸ ਦੀ ਪਰੋੜ੍ਹਤਾ ਵੀ ਕਰਦੇ ਹਨ। ਕਿਸੇ ਥਾਂ ਉਨ੍ਹਾਂ ਨੇ ਲਿਖਿਆ ਹੈ, "ਆਤਮ ਘਾਤ ਜੀਵਨ ਦੇ ਮਸਲੇ ਨੂੰ ਹਲ ਨਹੀਂ ਕਰਦਾ। ਕੋਈ ਵਿਦਿਆਰਥੀ ਗਣਿਤ ਵਿੱਦਿਆ ਵਿਚ ਅਗੇ ਨਹੀਂ ਵਧ ਸਕਦਾ ਜੇਕਰ ਉਹ ਹਰ ਉਸ ਪ੍ਰਸ਼ਨ

ਨੂੰ ਜਿਸ ਨੂੰ ਉਹ ਨਹੀਂ ਕੱਢ ਸਕਦਾ ਆਪਣੀ ਸਲੇਟ ਤੋਂ ਮਿਟਾ ਦੇਵੇ।" ਇਸ ਦੇ ਉਲਟ ਸਵਾਮੀ ਜੀ ਦੀ ਆਖ਼ਰੀ ਲਿਖਤ ਜਿਸ ਵਿਚ ਉਨ੍ਹਾਂ ਨੇ ਮੌਤ ਨੂੰ ਵਾਸਤਾ ਪਾਇਆ ਹੈ ਇਹ ਪ੍ਰਗਟ ਕਰਦੀ ਹੈ ਕਿ ਮੌਤ ਦਾ ਉਨ੍ਹਾਂ ਨੂੰ ਅੰਦਰੋਂ ਗਿਆਨ ਸੀ। ੧੮੯੮ ਵਿਚ, ਕੋਈ ਅੱਠ ਸਾਲ ਪਹਿਲਾਂ ਉਨ੍ਹਾਂ ਨੇ ਧੰਨਾ ਮੱਲ ਨੂੰ ਲਿਖਿਆ ਸੀ, "ਮਰ ਚੁਕਿਆਂ ਦੀਆਂ ਅਸਤੀਆਂ ਗੰਗਾ ਨਦੀ ਵਿਚ ਪ੍ਰਵਾਹੀਆਂ ਜਾਂਦੀਆਂ ਨੇ। ਫਿਰ ਜੀਉਂਦੇ ਸਰੀਰ ਨੂੰ ਹੀ ਗੰਗਾ ਦੇ ਹਵਾਲੇ ਕਿਉਂ ਨਾ ਕੀਤਾ ਜਾਏ ?" ੧੯੦੫ ਵਿਚ ਉਨ੍ਹਾਂ ਨੇ ਸ੍ਰੀਮਤੀ ਵੈਲਮੈਨ ਨੂੰ ਕਿਹਾ ਸੀ, "ਕੀ ਸਾਰੀਆਂ ਚੀਜ਼ਾਂ ਦਾ ਅੰਤ ਪਹਿਲੋਂ ਹੀ ਸਾਡੇ ਵਿਚ ਮੌਜੂਦ ਨਹੀਂ ?" ਪਰ ਇਸ ਦੇ ਨਾਲ ਹੀ ਉਨ੍ਹਾਂ ਨੂੰ ਦਿਹ ਵੀ ਭਰੋਸਾ ਸੀ ਕਿ ਉਹ ਆਪਣੀ ਮੌਤ ਨੂੰ ਆਪਣੀ ਮਰਜ਼ੀ ਦੇ ਅਧੀਨ ਕਰ ਸਕਦੇ ਨੇ। ਦਿਹ ਕੁਝ ਟੂਕਾਂ ਇਸ ਨੂੰ ਸਾਬਤ ਕਰਦੀਆਂ ਨੇ। "ਮੌਤ ਵੀ ਜੇਕਰ ਬਿਨਾਂ ਸੱਦੇ ਰਾਮ (ਤੀਰਥ) ਕੋਲ ਆਵੇਗੀ ਤਾਂ ਮਰ ਜਾਏਗੀ।" "ਮੌਤ ਰਾਮ (ਤੀਰਥ) ਦੇ ਹੁਕਮ ਬਿਨਾਂ ਸਾਹ ਵੀ ਨਹੀਂ ਲੈ ਸਕਦੀ।" "ਰਾਮ (ਤੀਰਥ) ਨਹੀਂ ਮਰ ਸਕਦਾ ਜਦ ਤਕ ਉਹ ਆਪ ਮਰਨ ਦਾ ਨਿਸ਼ਚਾ ਨਾ ਕਰ ਲਵੇ।" ਇਨ੍ਹਾਂ ਬਿਆਨਾਂ ਦੇ ਹੁੰਦਿਆਂ ਅਸੀਂ ਇਹ ਗੱਲ ਵਧੇਰੇ ਮੰਨਣ ਯੋਗ ਸਮਝਦੇ ਹਾਂ ਕਿ ਉਨ੍ਹਾਂ ਦੀ ਮੌਤ ਇਤਫ਼ਾਕੀਆ ਸੀ। ਉਨ੍ਹਾਂ ਦਿਨਾਂ ਵਿਚ ਸਵਾਮੀ ਜੀ ਦੀ ਸਿਹਤ ਚੰਗੀ ਨਹੀਂ ਸੀ ਤੇ ਉਨ੍ਹਾਂ ਦੇ ਗੋਡੇ ਉਤੇ ਚੋਟ ਆਈ ਹੋਈ ਸੀ। ਸਵਾਮੀ ਜੀ ਦਾ ਦਰਿਆ ਵਿਚ ਪੈਰ ਤਿਲ੍ਹਕਣਾ ਇਨ੍ਹਾਂ ਸਹਾਇਕ ਕਾਰਨਾਂ ਕਰਕੇ ਵੀ ਹੋ ਸਕਦਾ ਹੈ। ਮੌਤ ਤੋਂ ਕਈ ਮਹੀਨੇ ਪਹਿਲੋਂ ਤਕ ਉਹ ਬਦਹਜ਼ਮੀ ਤੇ ਬੁਖ਼ਾਰ ਨਾਲ ਕਾਫ਼ੀ ਚਿਰ ਬੀਮਾਰ ਰਹੇ ਸਨ। ਇਸ ਬੀਮਾਰੀ ਨੇ ਉਨ੍ਹਾਂ ਦੀ ਸਤਿਆ ਕਾਫ਼ੀ ਖਿਚ ਲਈ ਸੀ। ਉਹ ਬੜੇ ਪਤਲੇ ਤੇ ਕਮਜ਼ੋਰ ਹੋ ਗਏ ਸਨ। ਜੇਕਰ ਉਨ੍ਹਾਂ ਦੀ ਸਿਹਤ ਸਾਧਾਰਨ ਵਾਂਗ ਹੁੰਦੀ ਤਾਂ ਆਪਣਾ ਪੈਰ ਤਿਲ੍ਹਕਣ ਮਗਰੋਂ ਆਪਣੇ ਆਪ ਨੂੰ ਫਿਰ ਸੰਭਾਲ ਲੈਂਦੇ। ਗੋਡੇ ਦੀ ਦਰਦ ਕਾਰਨ ਉਠਨਾ ਹੋਰ ਵੀ ਮੁਸ਼ਕਲ ਸੀ। ਇਸੇ ਕਾਰਨ ਉਹ ਤੇਜ਼ ਧਾਰਾ ਨਾਲ ਕਾਫ਼ੀ ਸ਼ਕਤੀ ਨਾਲ ਨਹੀਂ ਨਜਿੱਠ ਸਕੇ। ਫਿਰ ਵੀ ਉਨ੍ਹਾਂ ਨੇ ਆਪਣੇ ਆਪ ਨੂੰ ਬਚਾਉਣ ਲਈ ਬੜੀ ਕੋਸ਼ਿਸ਼ ਕੀਤੀ। ਪਰ ਜਦ ਉਨ੍ਹਾਂ ਨੇ ਆਪਣੀ ਕੋਈ ਵਾਹ ਲਗਦੀ ਨਾ ਵੇਖੀ ਤਾਂ ਉਨ੍ਹਾਂ ਨੇ ਪ੍ਰਮਾਤਮਾਂ ਦੇ ਭਾਣੇ ਨੂੰ ਮੰਨ ਲਿਆ ਉਨ੍ਹਾਂ ਨੂੰ ਮੌਤ ਨੇ

ਕਬੂਲਣ ਤੋਂ ਪਹਿਲਾਂ ਆਪਣੇ ਸਰੀਰ ਨੂੰ ਆਪਣੀ ਨਿਤ ਦੀ ਸਮਾਧੀ ਵਿਚ ਲੈ ਆਂਦਾ ਤੇ ਆਪਣੇ ਪਿਆਰੇ ਸ਼ਬਦ 'ਓਮ' ਦਾ ਉਚਾਰਨ ਕੀਤਾ। ਇਸ ਤਰ੍ਹਾਂ ਤੇ ਇਸ ਹੱਦ ਤਕ ਮੌਤ ਨੇ ਵੀ ਸਵਾਮੀ ਰਾਮ ਤੀਰਥ ਦੀਆਂ ਹਦਾਇਤਾਂ ਤੇ ਹੁਕਮ ਦਾ ਪਾਲਨ ਕੀਤਾ।

ਕਾਂਡ ੯

# ਸਵਾਮੀ ਰਾਮ ਤੀਰਥ ਦੇ ਪ੍ਰਸੰਗ

ਸਵਾਮੀ ਰਾਮ ਤੀਰਥ ਦੇ ਇਕ ਵਕਤਾ ਦੇ ਤੌਰ ਤੇ ਇਤਨੇ ਹਰਮਨ ਪਿਆਰੇ ਹੋਣ ਦਾ ਇਕ ਵਡਾ ਕਾਰਨ ਇਹ ਵੀ ਸੀ ਕਿ ਉਨ੍ਹਾਂ ਦੇ ਭਾਵ ਅਰਥ ਤੇ ਬੋਲੀ ਵਿਚ ਬੜੀ ਸਰਲਤਾ ਹੁੰਦੀ ਸੀ। ਉਨ੍ਹਾਂ ਦੇ ਵਖਿਆਨ ਦੇਣ ਦਾ ਢੰਗ ਅਜਿਹਾ ਸੀ ਕਿ ਹਰ ਕੋਈ ਉਨ੍ਹਾਂ ਨੂੰ ਸਮਝ ਸਕਦਾ ਸੀ। ਉਹ ਆਪਣੇ ਵਖਿਆਨ ਦੇ ਨੁਕਤਿਆਂ ਦੀ ਪੁਸ਼ਟੀ ਲਈ ਛੋਟੀਆਂ ਘਟਨਾਵਾਂ, ਕਹਾਣੀਆਂ ਤੇ ਪ੍ਰਸੰਗਾਂ ਦੇ ਦ੍ਰਿਸ਼ਟਾਂਤ ਦਿੰਦੇ ਸਨ। ਕਈ ਵਾਰ ਜਿਹੜਾ ਵਿਚਾਰ ਉਹ ਆਪਣੇ ਸਰੋਤਿਆਂ ਨੂੰ ਦੇਣਾ ਚਾਹੁੰਦੇ ਸਨ ਬੜਾ ਸੂਖਮ ਤੇ ਔਖਾ ਹੁੰਦਾ ਸੀ, ਪਰ ਉਹ ਸਾਖੀਆਂ ਦੀ ਸਹਾਇਤਾ ਨਾਲ ਇਸ ਨੂੰ ਇਤਨਾ ਸੌਖਾ ਤੇ ਸਾਧਾਰਨ ਬਣਾ ਦਿੰਦੇ ਸਨ ਕਿ ਉਸ ਦਾ ਭਾਵ ਅਰਥ ਤੇ ਮਹੱਤਤਾ ਸਾਫ਼ ਪ੍ਰਗਟ ਹੋ ਜਾਂਦੀ ਸੀ। ਅਸੀਂ ਅਜਿਹੀਆਂ ਕੁਝ ਦੁਅਰਥੀ ਸਾਖੀਆਂ ਦੀ ਚੋਣ ਇਥੇ ਦਿੰਦੇ ਹਾਂ ਜਿਹੜੀਆਂ ਉਨ੍ਹਾਂ ਦੀਆਂ ਅਣਗਿਣਤ ਪੁਸਤਕਾਂ ਵਿਚ ਬੰਦ ਪਈਆਂ ਨੇ।

## ਪ੍ਰੀਤ ਵਿਹਾਰ

ਇਕ ਰਾਜਾ ਸ਼ਿਕਾਰ ਖੇਡਦਿਆਂ ਆਪਣੇ ਸਾਥੀਆਂ ਤੋਂ ਵਿਛੜ ਗਿਆ। ਉਸ ਨੂੰ ਬੜੀ ਪਿਆਸ ਲਗੀ ਹੋਈ ਸੀ। ਇਕ ਬਗ਼ੀਚੇ ਅੰਦਰ ਜਾ ਕੇ ਉਸ ਨੇ ਮਾਲੀ ਤੋਂ ਕੁਝ ਪੀਣ ਨੂੰ ਮੰਗਿਆ। ਮਾਲੀ ਨੇ ਉਸ ਨੂੰ ਪਛਾਣੇ ਬਿਨਾਂ ਜਲਦੀ ਹੀ ਤਾਜ਼ਾ ਫ਼ਲ ਦਾ ਰਸ ਇਕ ਪਿਆਲੇ ਵਿਚ ਲਿਆ ਦਿਤਾ। ਰਾਜਾ ਉਸ ਨੂੰ ਗਟਾ ਗਟ ਪੀ ਗਿਆ ਤੇ ਹੋਰ ਰਸ ਦੀ ਮੰਗ ਕੀਤੀ। ਜਦੋਂ ਮਾਲੀ ਚਲਾ ਗਿਆ ਤਾਂ ਰਾਜੇ ਨੂੰ ਖ਼ਿਆਲ ਆਇਆ ਕਿ ਬਗ਼ੀਚੇ ਦਾ ਮਾਲਕ ਬੜਾ ਖ਼ੁਸ਼ਹਾਲ ਹੋਵੇਗਾ। ਉਸ ਦੇ ਬਾਗ਼ ਦੇ ਬੂਟੇ ਤਾਂ ਹਰ ਹਾਲਤ ਵਿਚ ਬਹੁਤ ਹੀ ਵਧੀਆ ਹੋਣਗੇ ਜਿਨ੍ਹਾਂ ਵਿਚੋਂ ਇਕ ਦੋ ਮਿੰਟਾਂ ਵਿਚ ਹੀ ਫਲ ਦਾ ਰਸ

ਮਿਲ ਗਿਆ ਹੈ। ਇਸ ਲਈ ਬਗ਼ੀਚੇ ਦੇ ਮਾਲਕ ਨੂੰ ਚੰਗਾ ਚੋਖਾ ਟੈਕਸ ਲਾਇਆ ਜਾ ਸਕਦਾ ਹੈ।

ਪਰ ਇਸ ਵੇਰ ਮਾਲੀ ਨੇ ਵਾਪਸ ਆਉਣ ਵਿਚ ਕਾਫ਼ੀ ਦੇਰ ਲਾਈ ਤੇ ਰਾਜ਼ੇ ਨੇ ਸੋਚਣਾ ਸ਼ੁਰੂ ਕਰ ਦਿਤਾ ਕਿ ਮਾਮਲਾ ਕੀ ਹੈ। ਜਦੋਂ ਅਖ਼ੀਰ ਮਾਲੀ ਵਾਪਸ ਮੁੜਿਆ ਤਾਂ ਉਸ ਦੇ ਹੱਥ ਵਿਚ ਫੜਿਆ ਪਿਆਲਾ ਪਹਿਲੇ ਪਿਆਲੇ ਵਾਂਗ ਨਕਾ ਨੱਕ ਭਰਪੂਰ ਨਹੀਂ ਸੀ। ਰਾਜਾ ਕੁਦਰਤੀ ਤੌਰ ਤੇ ਉਸ ਦੀ ਦੇਰੀ ਤੇ ਊਣੇ ਪਿਆਲੇ ਤੇ ਹੈਰਾਨ ਹੋ ਗਿਆ। ਮਾਲੀ ਨੇ ਉਸ ਦਾ ਜਵਾਬ ਇੰਜ ਦਿਤਾ, "ਸਾਡੇ ਰਾਜੇ ਦੀ ਨੀਯਤ ਉਦੋਂ ਸਾਡੇ ਵਲ ਬਹੁਤ ਚੰਗੀ ਸੀ ਜਦੋਂ ਮੈਂ ਤੁਹਾਡੇ ਲਈ ਪਹਿਲਾ ਪਿਆਲਾ ਲੈਣ ਗਿਆ ਸੀ। ਪਰ ਜਦੋਂ ਮੈਂ ਦੂਜੀ ਵਾਰ ਗਿਆ ਤਾਂ ਰਾਜੇ ਦੀ ਨੀਯਤ ਪਹਿਲਾਂ ਨਾਲੋਂ ਮਾੜੀ ਹੋ ਚੁਕੀ ਸੀ। ਮੈਨੂੰ ਆਪਣੇ ਬਾਗ਼ ਦੇ ਫਲਾਂ ਵਿਚੋਂ ਇਸ ਵਾਰ ਨਿਕਲੇ ਘਟ ਰਸ ਦਾ ਹੋਰ ਕੋਈ ਕਾਰਨ ਨਹੀਂ ਪ੍ਰਤੀਤ ਹੁੰਦਾ।" ਰਾਜਾ ਜਾਣਦਾ ਸੀ ਕਿ ਜੋ ਕੁਝ ਮਾਲੀ ਕਹਿ ਰਿਹਾ ਹੈ ਉਹ ਦਰੁਸਤ ਹੈ। ਜਦੋਂ ਉਹ ਬਗ਼ੀਚੇ ਅੰਦਰ ਆਇਆ ਸੀ ਤਾਂ ਉਸ ਦੀ ਨੀਯਤ ਇਸ ਦੇ ਮਾਲਕਾਂ ਵਲ ਦਰੁਸਤ ਸੀ। ਬਾਅਦ ਵਿਚ ਉਸ ਦਾ ਮਨ ਬਦਲ ਗਿਆ ਸੀ। ਹੁਣ ਕਿਉਂਕਿ ਉਹ ਕੁਦਰਤ ਨਾਲ ਇਕ ਸੁਰ ਨਹੀਂ ਸੀ ਇਸ ਲਈ ਫਲ ਉਤੇ ਉਸ ਦਾ ਮਾੜਾ ਅਸਰ ਪਿਆ ਸੀ।

ਜਦੋਂ ਤਕ ਅਸੀਂ ਕੁਦਰਤ ਨਾਲ ਇਕਸੁਰ ਹੁੰਦੇ ਹਾਂ ਤੇ ਅਸੀਂ ਦੁਆਲੇ ਦੀਆਂ ਚੀਜ਼ਾਂ ਤੇ ਸੰਸਾਰ ਦੇ ਜੀਵਾਂ ਨਾਲ ਆਪਣੀ ਸਾਂਝ ਅਨੁਭਵ ਕਰਦੇ ਹਾਂ ਤਾਂ ਸਾਡਾ ਚੁਗਿਰਦਾ ਤੇ ਵਰਤਮਾਨ ਹਾਲਾਤ ਸਾਡੇ ਲਈ ਲਾਹੇਵੰਦ ਤੇ ਅਨੁਕੂਲ ਹੋਣਗੇ। ਪਰ ਜਦੋਂ ਹੀ ਅਸੀਂ ਕੁਦਰਤ ਨਾਲ ਆਪਣੀ ਇਕਸੁਰਤਾ ਗਵਾ ਕੇ ਬੇਸੁਰ ਹੋ ਜਾਂਦੇ ਹਾਂ ਤਾਂ ਸਾਡੇ ਸਾਕ ਸੰਬੰਧੀ ਤੇ ਮਿੱਤਰ ਸਾਡੇ ਵਿਰੁਧ ਹੋ ਜਾਂਦੇ ਹਨ।

## ਇਕਸਾਰਤਾ ਦਾ ਅਹਿਸਾਸ

ਸ੍ਰੀ ਕ੍ਰਿਸ਼ਨ ਮਹਾਰਾਜ ਨੇ ਇਕ ਵਾਰ ਇਕ ਬੜਾ ਵੱਡਾ ਰਾਜ ਭੋਜ ਕੀਤਾ। ਨਿੱਕੇ ਵਡੇ ਸਭ ਲੋਕਾਂ ਨੂੰ ਸੱਦਾ ਪੱਤਰ ਭੇਜੇ ਗਏ, ਪਰ ਆਪਣੀ ਪਿਆਰੀ ਰਾਧਾ ਨੂੰ ਨਾ ਬੁਲਾਇਆ। ਸ੍ਰੀ ਕ੍ਰਿਸ਼ਨ ਮਹਾਰਾਜ ਦੇ ਪ੍ਰਧਾਨ ਮੰਤਰੀ ਨੇ ਇਹ

ਸੁਝਾਅ ਦਿਤਾ ਕਿ ਰਾਧਾ ਜੀ ਨੂੰ ਵੀ ਸੱਦਾ ਪੱਤਰ ਭੇਜਿਆ ਜਾਏ, ਪਰ ਮਹਾਰਾਜ ਨੇ ਇਸ ਵਲ ਕੋਈ ਧਿਆਨ ਨਾ ਦਿਤਾ। ਪ੍ਰਧਾਨ ਮੰਤਰੀ ਨੇ ਇਸ ਦੀ ਪ੍ਰਵਾਹ ਨਾ ਕੀਤੀ ਤੇ ਰਾਧਾ ਜੀ ਨੂੰ ਉਸ ਹੋਣ ਵਾਲੇ ਯੱਗ ਬਾਰੇ ਦਸਣ ਲਈ ਚਲਾ ਗਿਆ। ਰਾਧਾ ਜੀ ਨੇ ਕਿਹਾ, "ਜਦੋਂ ਤੁਸੀਂ ਕੋਈ ਪ੍ਰੀਤੀ ਭੋਜਨ ਕਰਦੇ ਹੋ ਤਾਂ ਤੁਸੀਂ ਆਪਣੇ ਮਿੱਤਰਾਂ, ਵਾਕਫ਼ਾਂ, ਤੇ ਹੋਰ ਅਜਿਹੇ ਲੋਕਾਂ ਨੂੰ ਜਿਨ੍ਹਾਂ ਨੂੰ ਤੁਸੀਂ ਸ਼ਾਮਲ ਕਰਨਾ ਚਾਹੁੰਦੇ ਹੋ ਬੁਲਾ ਭੇਜਦੇ ਹੋ। ਪਰ ਕੀ ਤੁਸੀਂ ਆਪਣੇ ਆਪ ਨੂੰ ਵੀ ਸੱਦਾ ਪੱਤਰ ਭੇਜਦੇ ਹੋ ? ਮੈਂ ਜਾਣਦੀ ਹਾਂ ਕਿ ਸ੍ਰੀ ਕ੍ਰਿਸ਼ਨ ਮਹਾਰਾਜ ਇਕ ਰਾਜ ਭੋਜ ਦਾ ਪ੍ਰਬੰਧ ਕਰ ਰਹੇ ਨੇ। ਮੈਨੂੰ ਉਸ ਲਈ ਸੱਦਾ ਪੱਤਰ ਦੀ ਲੋੜ ਨਹੀਂ। ਅਸੀਂ ਤਾਂ ਇਕ ਹਾਂ।"

## ਸਮੇਂ ਤੇ ਥਾਂ ਦੀ ਤੰਗੀ

ਇਕ ਵੇਰ ਇਕ ਆਦਮੀ ਡਾਕਟਰ ਸੈਮੂਅਲ ਜਾਨਸਨ ਕੋਲ ਆਇਆ ਤੇ ਕਿਹਾ, "ਜੀ ਮੈਂ ਤਾਂ ਮਾਰਿਆ ਗਿਆ। ਮੇਰਾ ਤੇ ਕੁਝ ਨਹੀਂ ਰਿਹਾ।" ਜਦ ਡਾਕਟਰ ਨੇ ਉਸ ਦਾ ਕਾਰਨ ਪੁੱਛਿਆ ਤਾਂ ਉਸ ਆਦਮੀ ਨੇ ਕਿਹਾ, "ਇਸ ਸੰਸਾਰ ਵਿਚ ਵਧ ਤੋਂ ਵਧ ਸੌ ਵਰ੍ਹੇ ਤਕ ਕੋਈ ਆਦਮੀ ਜੀਅ ਸਕਦਾ ਹੈ। ਪਰ ਇਹ ਥੋੜੀ ਜਿਹੀ ਉਮਰ ਸਦੀਵਤਾ ਦੇ ਮੁਕਾਬਲੇ ਤੇ ਕੁਝ ਵੀ ਨਹੀਂ। ਮਨੁੱਖ ਦੀ ਅੱਧੀ ਉਮਰ ਤਾਂ ਸੁੱਤਿਆਂ ਹੀ ਬਤੀਤ ਹੋ ਜਾਂਦੀ ਹੈ। ਸਾਡਾ ਬਾਲਪਣ ਤੇ ਬੁਢੇਪਾ ਵੀ ਅਸਲ ਵਿਚ ਸੁੱਤਿਆਂ ਹੀ ਗੁਜ਼ਰ ਜਾਂਦਾ ਹੈ ਕਿਉਂਕਿ ਮਨੁੱਖ ਕੋਈ ਕੰਮ ਨਹੀਂ ਕਰ ਸਕਦਾ। ਸਾਡੀ ਜਵਾਨੀ ਬਹੁਤ ਕਰਕੇ ਐਸ਼ ਆਰਾਮ ਵਿਚ ਹੀ ਲੰਘ ਜਾਂਦੀ ਹੈ! ਖੇਡਣ ਮਲ੍ਹਣ ਵਿਚ ਵੀ ਸਾਡਾ ਬਹੁਤ ਸਮਾਂ ਲੰਘ ਜਾਂਦਾ ਹੈ। ਸਾਡਾ ਨਿਤ ਦਾ ਖਾਣ ਪੀਣ, ਨਹਾਉਣ ਧੋਣ ਵੀ ਕਾਫ਼ੀ ਸਮਾਂ ਲੈ ਜਾਂਦਾ ਹੈ। ਫਿਰ ਇਸ ਦੇ ਨਾਲ ਚਿੰਤਾ ਝੋਰਾ ਤੇ ਜੀਵਨ ਦੀਆਂ ਔਕੜਾਂ ਦਾ ਟਾਕਰਾ ਕਰਨ ਵਿਚ ਵੀ ਕਿਤਨੀ ਉਮਰ ਲੰਘ ਜਾਂਦੀ ਹੈ। ਇਸ ਤੋਂ ਬਾਅਦ ਸਾਨੂੰ ਆਪਣੇ ਬੱਚਿਆਂ, ਦੋਸਤਾਂ ਤੇ ਸੰਬੰਧੀਆਂ ਦੀ ਵੀ ਸੇਵਾ ਕਰਨੀ ਪੈਂਦੀ ਹੈ। ਜਿਹੜੇ ਸਾਥੋਂ ਵਿਛੜਦੇ ਨੇ। ਉਨ੍ਹਾਂ ਲਈ ਝੁਰਨਾ ਨਵੇਂ ਜੰਮਿਆਂ ਦੀ ਖ਼ੁਸ਼ੀ ਕਰਨੀ ਵੀ ਸਾਡਾ ਹੀ ਕੰਮ ਹੈ। ਕਿਉਂਕਿ ਆਦਮੀ ਨੂੰ ਮਜਬੂਰ ਹੋ ਕੇ ਇਨ੍ਹਾਂ ਸਭ ਧੰਦਿਆਂ ਲਈ ਸਮਾਂ ਕਢਣਾ ਪੈਂਦਾ ਹੈ ਇਸ

ਲਈ ਉਸ ਪਾਸ ਰੱਬ ਜਾਂ ਅਧਿਆਤਮਕ ਮਸਲਿਆਂ ਲਈ ਕਿਵੇਂ ਵਕਤ ਮਿਲ ਸਕਦਾ ਹੈ ? ਇਸ ਲਈ ਸਾਨੂੰ ਮੰਦਰਾਂ, ਗਿਰਜਾ ਘਰਾਂ, ਅਧਿਆਪਕਾਂ ਤੇ ਪ੍ਰਚਾਰਕਾਂ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ।"

ਜਦੋਂ ਡਾਕਟਰ ਜਾਨਸਨ ਨੇ ਇਹ ਸਭ ਕੁਝ ਸੁਣਿਆ ਤਾਂ ਉਸ ਨੇ ਵੀ ਰੋਣਾ ਚੀਕਣਾ ਸ਼ੁਰੂ ਕਰ ਦਿਤਾ। ਉਸ ਨੇ ਆਪਣੇ ਸਾਥੀਆਂ ਨੂੰ ਕਿਹਾ, "ਮਨੁੱਖਾਂ ਨੂੰ ਆਤਮ ਘਾਤ ਕਰ ਲੈਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਪਾਸ ਆਤਮਕ ਮਸਲਿਆਂ ਲਈ ਕੋਈ ਸਮਾਂ ਨਹੀਂ। ਪਰ ਤੁਹਾਡੀ ਸ਼ਕਾਇਤ ਦੇ ਨਾਲ ਮੇਰੀ ਆਪਣੀ ਵੀ ਸ਼ਕਾਇਤ ਹੈ। ਮੈਂ ਵੇਖਦਾ ਹਾਂ ਕਿ ਮੇਰੇ ਵਾਸਤੇ ਖ਼ੁਰਾਕ ਪੈਦਾ ਕਰਨ ਲਈ ਕੋਈ ਜ਼ਮੀਨ ਨਹੀਂ ਰਹਿ ਗਈ। ਮੈਂ ਤਾਂ ਮਾਰਿਆ ਗਿਆ। ਮੇਰਾ ਕੁਝ ਨਹੀਂ ਰਿਹਾ।"

ਦੂਜੇ ਆਦਮੀ ਨੂੰ ਡਾਕਟਰ ਜਾਨਸਨ ਦੀ ਸ਼ਕਾਇਤ ਦੀ ਸਮਝ ਨਾ ਆਈ ਕਿਉਂਕਿ ਉਸ ਦਾ ਵਿਸ਼ਵਾਸ ਸੀ ਕਿ ਹਰ ਕਿਸੇ ਨੂੰ ਰੋਟੀ ਦੇਣ ਵਾਸਤੇ ਕਾਫ਼ੀ ਜ਼ਮੀਨ ਹੈ। ਤਦ ਡਾਕਟਰ ਨੇ ਆਪਣੇ ਸ਼ਬਦਾਂ ਦਾ ਭਾਵ ਅਰਥ ਦਸਦਿਆਂ ਕਿਹਾ, "ਤੁਸੀਂ ਜ਼ਰਾ ਖ਼ਿਆਲ ਕਰੋ ਕਿ ਸਾਡੀ ਇਹ ਧਰਤੀ ਬਾਕੀ ਬ੍ਰਹਿਮੰਡ ਦੇ ਮੁਕਾਬਲੇ ਤੇ ਕੇਵਲ ਇਕ ਨੁਕਤੇ ਦੇ ਸਮਾਨ ਹੈ। ਤੇ ਫਿਰ ਇਸ ਧਰਤੀ ਦਾ ਵੀ ਤਿੰਨ ਚੁਥਾਈ ਭਾਗ ਪਾਣੀ ਦੇ ਸਮੁੰਦਰਾਂ ਨੇ ਘੇਰਿਆ ਹੋਇਆ ਹੈ। ਇਸ ਤੋਂ ਇਲਾਵਾ ਇਸ ਧਰਤੀ ਤੇ ਕਿਤਨੇ ਹੀ ਪਹਾੜ, ਝੀਲਾਂ, ਥਲ ਤੇ ਟਿੱਬੇ ਨੇ, ਸ਼ਹਿਰਾਂ ਤੇ ਕਸਬਿਆਂ ਨੇ ਵੀ ਇਸ ਸਥੂਲ ਧਰਤੀ ਦਾ ਕਿਤਨਾ ਹਿੱਸਾ ਮੱਲਿਆ ਹੋਇਆ ਹੈ। ਜਦੋਂ ਇਹ ਸਾਰਾ ਥਾਂ ਵਿਚੋਂ ਕੱਢ ਦੇਈਏ ਤਾਂ ਸਾਡੇ ਕੋਲ ਕੀ ਬਚਿਆ ? ਤੇ ਫਿਰ ਜੋ ਕੁਝ ਬਾਕੀ ਬਚ ਰਹਿੰਦਾ ਹੈ ਉਸ ਦੀ ਪੈਦਾਵਾਰ ਤੇ ਕਰੋੜਾਂ ਜਾਨਵਰ, ਪੰਛੀ, ਸੱਪ ਸਪੂੰਗਲੇ, ਕੀੜੇ ਮਕੌੜੇ ਪਲਦੇ ਨੇ। ਇਸ ਤੋਂ ਬਾਅਦ ਜੋ ਕੁਝ ਮਨੁੱਖ ਦੇ ਹਿੱਸੇ ਆਉਂਦਾ ਹੈ ਉਹ ਤਾਂ ਬਿਲਕੁਲ ਹੀ ਥੋੜਾ ਰਹਿ ਜਾਂਦਾ ਹੈ ਤੇ ਧਰਤੀ ਤੇ ਰਹਿਣ ਵਾਲੇ ਅਣਗਿਣਤ ਮਨੁੱਖਾਂ ਵਿਚੋਂ ਮੇਰੇ ਵਰਗੇ ਬੰਦੇ ਦੇ ਹਿੱਸੇ ਕੀ ਆਵੇਗਾ ? ਮੇਰਾ ਇਹ ਫ਼ਲਸਫ਼ਾ ਮੈਨੂੰ ਇਸ ਨਤੀਜੇ ਤੇ ਪੁਚਾਂਦਾ ਹੈ ਕਿ ਮੈਨੂੰ ਆਤਮਘਾਤ ਕਰ ਲੈਣਾ ਚਾਹੀਦਾ ਹੈ ਕਿਉਂਕਿ ਮੇਰੇ ਕੋਲ ਆਪਣੀ ਖ਼ੁਰਾਕ ਪੈਦਾ ਕਰਨ ਲਈ ਕੋਈ ਜ਼ਮੀਨ ਨਹੀਂ ਹੈ," ਦੂਸਰੇ ਆਦਮੀ ਨੇ ਜਵਾਬ ਦਿਤਾ ਕਿ ਭਾਵੇਂ ਡਾਕਟਰ ਦੀ ਦਲੀਲ

ਵਿਚ ਬੜਾ ਵਜ਼ਨ ਸੀ, ਪਰ ਫਿਰ ਵੀ ਉਹ ਠੀਕ ਨਹੀਂ ਸੀ। ਤਾਂ ਇਸ ਤੇ ਡਾਕਟਰ ਜਾਨਸਨ ਨੇ ਉਸ ਨੂੰ ਜਵਾਬ ਦਿਤਾ ਕਿ ਉਸ ਦੀ ਆਪਣੀ ਸ਼ਕਾਇਤ ਸਮੇਂ ਦੀ ਥੁੜ ਬਾਰੇ ਵੀ ਤਾਂ ਬੇ-ਬੁਨਿਆਦ ਸੀ। "ਜੇਕਰ ਇਹ ਧਰਤੀ ਮੈਨੂੰ ਅੰਨ ਦੇ ਸਕਦੀ ਹੈ ਤਾਂ ਤੁਹਾਡੇ ਪਾਸ ਵੀ ਆਤਮਕ ਮਸਲਿਆਂ ਵਲ ਧਿਆਨ ਦੇਣ ਲਈ ਕਾਫ਼ੀ ਸਮਾਂ ਹੈ।"

## ਮੂਰਖਾਂ ਦੀ ਮੌਜ

ਇਕ ਆਦਮੀ ਨੂੰ ਕਿਸੇ ਮੰਦਰ ਵਿਚ ਮਠਿਆਈ ਵੰਡਦਿਆਂ ਵੇਖਿਆ ਗਿਆ। ਕਿਸੇ ਨੇ ਉਸ ਤੋਂ ਪੁੱਛਿਆ ਕਿ ਉਸ ਦੇ ਖ਼ੁਸ਼ੀ ਮਨਾਣ ਦਾ ਕਾਰਨ ਕੀ ਹੈ। ਉਸ ਆਦਮੀ ਨੇ ਦਸਿਆ ਕਿ ਉਸ ਦਾ ਘੋੜਾ ਚੋਰੀ ਹੋ ਗਿਆ ਸੀ। ਉਸ ਦਾ ਜਵਾਬ ਸੁਣ ਕੇ ਲੋਕ ਬੜੇ ਹੈਰਾਨ ਹੋਏ। ਘੋੜਾ ਗਵਾਚ ਗਿਆ ਤੇ ਫਿਰ ਖ਼ੁਸ਼ ਹੋਣ ਦੇ ਕੀ ਅਰਥ ? ਤਦ ਉਸ ਆਦਮੀ ਨੇ ਅਸਲੀ ਗੱਲ ਦਸੀ ਤੇ ਕਿਹਾ, "ਮੇਰਾ ਘੋੜਾ ਤਾਂ ਚੋਰੀ ਹੋ ਗਿਆ ਹੈ, ਪਰ ਉਸ ਦਾ ਸਵਾਰ ਤਾਂ ਬਚ ਗਿਆ ਹੈ। ਮੇਰਾ ਘੋੜਾ ਕੁਝ ਡਾਕੂ ਦੁੜਾ ਕੇ ਲੈ ਗਏ। ਮੈਂ ਉਸ ਵੇਲੇ ਉਸ ਦੀ ਪਿੱਠ ਤੇ ਸਵਾਰ ਨਹੀਂ ਸੀ, ਨਹੀਂ ਤਾਂ ਮੈਨੂੰ ਵੀ ਉਨ੍ਹਾਂ ਨੇ ਨਾਲ ਲੈ ਜਾਣਾ ਸੀ।"

ਆਓ ਹੁਣ ਅਸੀਂ ਵੇਖੀਏ ਕਿ ਸਾਡਾ ਵਤੀਰਾ ਵੀ ਇਸ ਸੰਸਾਰ ਵਿਚ ਉਸ ਆਦਮੀ ਵਰਗਾ ਹੀ ਨਹੀਂ ਜਾਂ ਹੋ ਸਕਦਾ ਹੈ ਕਿ ਉਸ ਤੋਂ ਵੀ ਮਾੜਾ ਹੋਵੇ। ਸਾਡੇ ਵਿਚੋਂ ਹਜ਼ਾਰਾਂ ਲੋਕ ਘੋੜੇ ਨੂੰ ਬਚਾਣ ਦੀ ਤੇ ਸਵਾਰ ਨੂੰ ਗੁਆਣ ਦੀ ਕੋਸ਼ਿਸ਼ ਕਰ ਰਹੇ ਹਨ। ਅਸੀਂ ਇਹ ਜਾਣਦੇ ਹਾਂ ਕਿ ਸਾਡੀ ਅਸਲੀ ਆਤਮਾ ਜਾਂ ਆਪੇ ਦਾ ਸੰਬੰਧ ਸਾਡੇ ਸਰੀਰ ਨਾਲ ਉਹੋ ਹੀ ਹੈ ਜਿਹੜਾ ਉਸ ਸਵਾਰ ਦਾ ਘੋੜੇ ਨਾਲ ਹੈ। ਜੇਕਰ ਅਸੀਂ ਕਿਸੇ ਆਦਮੀ ਤੋਂ ਪੁੱਛੀਏ ਕਿ ਉਹ ਕਿਥੋਂ ਦਾ ਵਸਨੀਕ ਹੈ ਜਾਂ ਉਹ ਕੀ ਕਰਦਾ ਹੈ ਤਾਂ ਉਸ ਦਾ ਜਵਾਬ ਹੋਵੇਗਾ, "ਮੈਂ ਫ਼ਲਾਣਾ ਫ਼ਲਾਣਾ ਹਾਂ ਤੇ ਫ਼ਲਾਣੇ ਦਫ਼ਤਰ ਵਿਚ ਕੰਮ ਕਰਦਾ ਹਾਂ।" ਇਹ ਸਾਰੇ ਜਵਾਬ ਕੇਵਲ ਸਾਡੇ ਸਥੂਲ ਸਰੀਰ ਨਾਲ ਹੀ ਸੰਬੰਧ ਰਖਦੇ ਹਨ ਤੇ ਇਸ ਲਈ ਬੇਤੁਕੇ ਕਹੇ ਜਾ ਸਕਦੇ ਹਨ। ਸਵਾਲ ਤਾਂ ਆਤਮਾ ਜਾਂ ਆਪੇ ਬਾਰੇ ਪੁੱਛਿਆ ਗਿਆ ਹੈ ਤੇ ਜਵਾਬ ਇਸ ਸਵਾਰ ਦੀ ਥਾਂ ਘੋੜੇ ਬਾਰੇ ਹੈ। ਕੀ ਇਸ ਦਾ ਅਰਥ ਇਹ ਹੈ ਕਿ ਅਸੀਂ ਘੋੜੇ ਨੂੰ ਹੀ ਸਵਾਰ ਸਮਝਦੇ ਹਾਂ ?

## ਇਕ ਵੱਡਾ ਅਨਰਥ

ਇਕ ਪਿੰਡ ਦੇ ਜਵਾਨਾਂ ਨੂੰ ਆਪਣੇ ਖੇਲ ਤਮਾਸ਼ੇ ਵਿਚ ਸੁੱਝਿਆ ਕਿ ਆਪਣੇ ਪਿੰਡ ਦੇ ਇਕ ਨੀਮ ਪਾਗਲ ਜਵਾਨ ਨਾਲ ਠੱਠਾ ਕਰਨ। ਪਹਿਲਾਂ ਤਾਂ ਉਨ੍ਹਾਂ ਨੇ ਉਸ ਨੂੰ ਸ਼ਰਾਬ ਵਿਚ ਬਦਮਸਤ ਕੀਤਾ ਤੇ ਫਿਰ ਉਸ ਕੋਲ ਉਸ ਦਾ ਸਭ ਤੋਂ ਪੱਕਾ ਤੇ ਇਤਬਾਰੀ ਸਾਥੀ ਭੇਜਿਆ। ਸ਼ਰਾਬ ਵਿਚ ਬਦਮਸਤ ਜਵਾਨ ਨੂੰ ਮਿਲਦਿਆਂ ਸਾਰ ਉਸ ਨੇ ਉੱਚਾ ਉੱਚਾ ਰੋਣਾ ਸ਼ੁਰੂ ਕਰ ਦਿਤਾ ਤੇ ਕਿਹਾ, "ਮੈਂ ਹੁਣੇ ਹੀ ਤੇਰੇ ਘਰੋਂ ਆਇਆ ਹਾਂ। ਉਥੇ ਮੈਂ ਸੁਣਿਆ ਕਿ ਤੇਰੀ ਪਤਨੀ ਵਿਧਵਾ ਹੋ ਗਈ ਹੈ।" ਇਹ ਦਸਦਿਆਂ ਸਾਰ ਉਸ ਨੇ ਫਿਰ ਉੱਚਾ ਉੱਚਾ ਰੋਣਾ ਸ਼ੁਰੂ ਕਰ ਦਿਤਾ। ਬਸ ਫਿਰ ਕੀ ਸੀ ਉਸ ਦਾ ਦੋਸਤ ਵੀ ਉਸ ਨਾਲ ਰੋਣ ਲਗ ਪਿਆ। ਜਦੋਂ ਕੁਝ ਹੋਰ ਲੋਕ ਉਥੇ ਆ ਨਿਕਲੇ ਤਾਂ ਉਨ੍ਹਾਂ ਰੋਣ ਦਾ ਕਾਰਨ ਪੁੱਛਿਆ। ਉਸ ਸ਼ੁਦਾਈ ਨੌਜਵਾਨ ਨੇ ਦਸਿਆ, "ਮੈਂ ਰੋ ਰਿਹਾ ਹਾਂ ਕਿਉਂਕਿ ਮੇਰੀ ਪਤਨੀ ਵਿਧਵਾ ਹੋ ਗਈ ਹੈ।" ਉਨ੍ਹਾਂ ਨੇ ਜਵਾਬ ਦਿਤਾ ਕਿ ਇਹ ਕਿਵੇਂ ਹੋ ਸਕਦਾ ਹੈ ਜਦ ਉਹ ਆਪ ਚੰਗਾ ਭਲਾ ਹੈ। ਪਰ ਉਸ ਨੇ ਇਹ ਗੱਲ ਮੰਨਣ ਤੋਂ ਨਾਂਹ ਕਰ ਦਿਤੀ। ਉਸ ਨੇ ਕਿਹਾ, "ਤੁਹਾਨੂੰ ਕੋਈ ਸਮਝ ਨਹੀਂ। ਇਹ ਮੇਰਾ ਜਿਗਰੀ ਦੋਸਤ ਹੁਣੇ ਮੇਰੇ ਘਰੋਂ ਆਇਆ ਹੈ। ਇਹ ਕਹਿੰਦਾ ਹੈ ਕਿ ਇਸ ਨੇ ਆਪ ਮੇਰੀ ਵਹੁਟੀ ਨੂੰ ਵਿਧਵਾ ਹੁੰਦਿਆਂ ਵੇਖਿਆ ਹੈ। ਮੈਂ ਤੁਹਾਡੇ ਉਤੇ ਕਿਵੇਂ ਇਤਬਾਰ ਕਰ ਸਕਦਾ ਹਾਂ

ਇਸੇ ਤਰ੍ਹਾਂ ਦਾ ਅਨਰਥ ਕਈ ਫ਼ਿਰਕਿਆਂ, ਮਤਾਂ ਅਤੇ ਸ਼ੁਕੀਨ ਤੇ ਸ਼ੇਖੀ ਖ਼ੋਰੇ ਲੋਕਾਂ ਵਲੋਂ ਕੀਤਾ ਜਾ ਰਿਹਾ ਹੈ। ਉਹ ਆਪਣੀਆਂ ਅੱਖਾਂ ਤੇ ਅਕਲ ਨਹੀਂ ਵਰਤਦੇ, ਪਰ ਜੋ ਕੁਝ ਕੋਈ ਕਹਿੰਦਾ ਹੈ ਉਸ ਤੇ ਝੱਟ ਯਕੀਨ ਕਰ ਲੈਂਦੇ ਹਨ ਭਾਵੇਂ ਉਹ ਕਿਤਨਾ ਹੀ ਫ਼ਜ਼ੂਲ ਹੋਵੇ। ਸਾਡੇ ਅੰਦਰ ਆਤਮਾ ਮੌਜੂਦ ਹੈ, ਸਵਰਗਾਂ ਵਿਚੋਂ ਸਭ ਤੋਂ ਵਡਾ ਸਵਰਗ ਸਾਡੇ ਅੰਦਰ ਹਮੇਸ਼ਾਂ ਮੌਜੂਦ ਹੈ ਤੇ ਜੀਵਤ ਹੈ, ਪਰ ਫਿਰ ਵੀ ਅਸੀਂ ਚੀਕ ਚਿਹਾੜਾ ਪਾਂਦੇ ਹਾਂ, ਅੱਥਰੂ ਕੇਰਦੇ ਹਾਂ ਤੇ ਕਹਿੰਦੇ ਹਾਂ, "ਸਾਨੂੰ ਅਨੰਦ ਦੀ ਪ੍ਰਾਪਤੀ ਕਦੋਂ ਹੋਵੇਗੀ" ਅਸੀਂ ਦੇਵੀ ਦੇਵਤਿਆਂ ਨੂੰ ਵਾਸਤਾ ਪਾਂਦੇ ਹਾਂ ਕਿ ਉਹ ਸਾਨੂੰ ਦਰਸ਼ਨ ਦੇਣ ਤੇ ਸਾਨੂੰ

ਇਸ ਮੁਸ਼ਕਲ ਵਿਚੋਂ ਕਢਣ ਜਦੋਂ ਸਾਡਾ ਅਸਲੀ ਸਹਾਇਕ ਤੇ ਰਾਖਾ ਪ੍ਰਮਾਤਮਾ ਸਾਡੇ ਅੰਦਰ ਪਹਿਲੋਂ ਹੀ ਮੌਜਦ ਹੈ।

## ਸਵੈ ਭਰੋਸਾ

ਦੋ ਸੱਕੇ ਭਰਾ ਇਕ ਮੁਕੱਦਮਾ ਲੜਦੇ ਇਕ ਜੱਜ ਦੇ ਸਾਹਮਣੇ ਪੇਸ਼ ਹੋਏ ਉਨ੍ਹਾਂ 'ਚੋਂ ਇਕ ਤਾਂ ਲੱਖਪਤੀ ਸੀ ਤੇ ਦੂਜਾ ਕੰਗਾਲ। ਜੱਜ ਨੇ ਉਸ ਲੱਖਪਤੀ ਭਰਾ ਤੋਂ ਪੁੱਛਿਆ ਕਿ ਕੀ ਕਾਰਨ ਏ ਕਿ ਉਹ ਆਪ ਤਾਂ ਲੱਖਪਤੀ ਹੈ ਜਦੋਂ ਉਸ ਦਾ ਦੂਜਾ ਭਰਾ ਇਤਨਾ ਕਗਾਲ ਹੈ। ਉਸ ਆਦਮੀ ਨੇ ਜਵਾਬ ਦਿਤਾ, "ਪੰਜ ਸਾਲ ਹੋਏ ਅਸਾਂ ਦੁਹਾਂ ਦੇ ਹਿਸੇ ਆਪਣੇ ਅਮੀਰ ਬਾਪ ਦੀ ਛੱਡੀ ਹੋਈ ਜਾਇਦਾਦ ਇਕੋ ਜਿਤਨੀ ਆਈ। ਇਸ ਭਰਾ ਨੇ ਆਪਣੇ ਆਪ ਨੂੰ ਅਮੀਰ ਸਮਝਦਿਆਂ ਕੰਮ ਕਰਨਾ ਛੱਡ ਦਿਤਾ ਤੇ ਆਲਸੀ ਹੋ ਗਿਆ। ਜਦ ਕਦੇ ਵੀ ਕੋਈ ਕੰਮ ਕਰਨਾ ਹੁੰਦਾ ਸੀ ਤਾਂ ਉਹ ਆਪਣੇ ਨੌਕਰਾਂ ਨੂੰ ਹੁਕਮ ,ਦੇ ਦਿੰਦਾ ਤੇ ਆਪ ਐਸ਼ ਆਰਾਮ ਵਿਚ ਸਮਾਂ ਗੁਜ਼ਾਰਦਾ। ਮੈਂ ਆਪਣੀ ਜਾਇਦਾਦ ਦੀ ਆਪ ਸੰਭਾਲ ਕਰਨੀ ਸ਼ੁਰੂ ਕੀਤੀ ਤੇ ਆਪਣੇ ਨੌਕਰਾਂ ਨੂੰ ਕਹਿੰਦਾ, 'ਆਉ ਭਾਈ ਅਜ ਅਸੀਂ ਇਹ ਕੰਮ ਕਰਾਂਗੇ ?' ਮੇਰੀ ਜ਼ਬਾਨ ਤੋਂ ਇਹ ਸ਼ਬਦ ਨਿਕਲਦੇ 'ਆਓ ਭਾਈ ਆਉ।' ਤੇ ਮੇਰੇ ਭਰਾ ਦੇ ਮੂੰਹ ਤੇ ਇਹ ਸ਼ਬਦ ਚੜ੍ਹੇ ਹੋਏ ਸਨ, 'ਜਾਓ ਭਈ ਜਾਓ।' ਜੋ ਕੁਝ ਵੀ ਉਸ ਕੋਲ ਸੀ ਉਸ ਨੇ ਮੇਰੇ ਭਰਾ ਦਾ ਹੁਕਮ ਮੰਨਿਆ। ਉਸ ਦੇ ਨੌਕਰ, ਦੋਸਤ ਤੇ ਜਾਇਦਾਦ ਸਭ ਉਸ ਨੂੰ ਛਡ ਗਏ। ਕਿਉਂਕਿ ਮੇਰਾ ਅਸੂਲ ਉਸ ਤੋਂ ਬਿਲਕੁਲ ਵਖਰਾ ਸੀ ਇਸ ਲਈ ਮੇਰੇ ਦੋਸਤਾਂ ਤੇ ਦੌਲਤ ਵਿਚ ਕਈ ਗੁਣਾ ਵਾਧਾ ਹੋਇਆ ਹੈ।"

ਸਫਲਤਾ ਦਾ ਭੇਤ ਇਹ ਹੀ ਹੈ। ਜਦੋਂ ਅਸੀਂ ਦੂਜਿਆਂ ਦਾ ਆਸਰਾ ਲੈਂਦੇ ਹਾਂ ਤਾਂ ਅਸੀਂ ਨੁਕਸਾਨ ਉਠਾਂਦੇ ਹਾਂ ਤੇ ਜਦੋਂ ਅਸੀਂ ਸਵੈ ਨਿਰਭਰ ਹੁੰਦੇ ਹਾਂ ਤਾਂ ਅਸੀਂ ਲਾਭ ਉਠਾਂਦੇ ਹਾਂ। ਆਪਣੀ ਆਤਮਾ ਵਿਚ ਵਿਸ਼ਵਾਸ ਕਰਨ ਨਾਲ ਸਭ ਚੀਜ਼ਾਂ ਸਾਡੇ ਵਲ ਨੱਠੀਆਂ ਆਉਂਦੀਆਂ ਹਨ। ਜੇਕਰ ਅਸੀਂ ਆਪਣੇ ਆਪ ਨੂੰ ਹੀਣਾ ਤੇ ਜ਼ਲੀਲ ਕਰ ਲਈਏ ਤਾਂ ਸਾਡੇ ਵਿਚ

ਗਿਰਾਵਟ ਆ ਜਾਂਦੀ ਹੈ। ਪ੍ਰੰਤੂ ਜੇਕਰ ਅਸੀਂ ਆਪਣਾ ਸਨਮਾਨ ਆਪ ਕਰੀਏ ਤਾਂ ਅਖ਼ੀਰ ਅਸੀਂ ਸਫਲ ਹੁੰਦੇ ਹਾਂ।

## ਜੀਵਨ ਦਾ ਸੂਰਜ

(ਸਾਨ ਫ਼ਰਾਂਸਿਸਕੋ ਵਿਚ ਦਿਤੇ ਇਕ ਭਾਸ਼ਨ ਦੇ ਆਧਾਰ ਤੇ)

ਹਿਮਾਲਾ ਪਹਾੜ ਤੇ ਪਈ ਬਰਫ਼ ਦੇ ਤੋਦੇ ਬੜੇ ਖ਼ੂਬਸੂਰਤ ਤੇ ਆਤਮਾ ਨੂੰ ਠੰਢ ਪਾਉਣ ਵਾਲੇ ਹੁੰਦੇ ਨੇ। ਉਨ੍ਹਾਂ ਉਪਰ ਨਾ ਕੋਈ ਜੰਗਲੀ ਜਾਨਵਰ ਰਹਿੰਦਾ ਹੈ ਤੇ ਨਾ ਹੀ ਉਥੇ ਕੁਝ ਉਗਦਾ ਹੈ। ਇਨ੍ਹਾਂ ਬਰਫ਼ ਦੇ ਤੋਦਿਆਂ ਉਪਰ ਅਸੀਂ ਜ਼ਿੰਦਗੀ ਦਾ ਸੋਮਾ ਵੇਖਦੇ ਹਾਂ। ਉਨ੍ਹਾਂ ਦੇ ਉਪਰ ਚਮਕਦਾ ਸੂਰਜ ਦਰਿਆ ਨੂੰ ਜਨਮ ਦਿੰਦਾ ਹੈ। ਉਸ ਤੋਂ ਥੱਲੇ ਥੋੜੀ ਦੂਰ ਬਰਫ਼ ਨਾਲ ਢਕੀਆਂ ਪਹਾੜੀਆਂ ਦੀਆਂ ਚੋਟੀਆਂ ਸਾਡੇ ਪਿੱਛੇ ਨਜ਼ਰ ਆਉਂਦੀਆਂ ਨੇ। ਅਸੀਂ ਉਨ੍ਹਾਂ ਤੇ ਉਗੇ ਜੰਗਲੀ ਗੁਲਾਬ ਦੀਆਂ ਝਾੜੀਆਂ ਵਿਚ ਟਹਿਲਦੇ ਹਾਂ ਤੇ ਪੰਛੀ ਉਨ੍ਹਾਂ ਵਿਚ ਬੈਠੇ ਚਹਿਕ ਰਹੇ ਹੁੰਦੇ ਨੇ। ਇਥੇ ਗੰਗਾ ਨਦੀ ਆਪਣੇ ਪੇਚਦਾਰ ਰਸਤੇ ਤੇ ਵਗ ਰਹੀ ਹੈ। ਛੋਟੀਆਂ ਚੱਟਾਨਾਂ ਵਿਚ ਜਿਵੇਂ ਨਦੀ ਟੱਪਦੀ ਆਪਣੇ ਰਾਹ ਚਲਦੀ ਜਾਂਦੀ ਹੈ। ਦਰਿਆ ਦੇ ਜੀਵਨ ਸੂਖਮ ਸਰੀਰ ਵਿਚ ਸਾਨੂੰ ਦਿਸਦੀ ਹੈ।

ਇਹ ਸੂਖਮ ਸਰੀਰ ਬੀਜ ਸਰੀਰ ਵਿਚੋਂ ਉਗਮਦਾ ਹੈ। ਧੁੱਪ ਦਾ ਅਸਰ ਉਸ ਨੂੰ ਚੰਚਲ ਬਣਾ ਦਿੰਦਾ ਹੈ ਤੇ ਉਹ ਚੱਕਰ ਕੱਟਦੀ ਅਗੇ ਵਧਦੀ ਹੈ। ਬੜੀਆਂ ਲੰਮੀਆਂ ਛਾਲਾਂ ਮਾਰਨ ਮਗਰੋਂ ਉਹ ਆਪਣੀ ਤੇਜ਼ੀ ਤੇ ਵੱਡੇ ਜੋਸ਼ ਨੂੰ ਇਕ ਸ਼ਾਂਤ ਝੀਲ ਵਿਚ ਸਮਾ ਕੇ ਠੰਢਾ ਕਰ ਲੈਂਦੀ ਹੈ।

ਮੈਦਾਨਾਂ ਵਿਚ ਪਹੁੰਚ ਕੇ ਗੰਗਾ ਨਦੀ ਇਕ ਬੜਾ ਵੱਡਾ ਦਰਿਆ ਬਣ ਜਾਂਦੀ ਹੈ। ਇਸ ਦਾ ਸਾਫ਼ ਸੁਥਰਾ ਨਿੱਤਰਿਆ ਹੋਇਆ ਪਾਣੀ ਮੈਲਾ ਤੇ ਗੰਧਲਾ ਹੋ ਜਾਂਦਾ ਹੈ। ਇਸ ਦੀ ਚਾਲ ਤਾਂ ਧੀਮੀ ਪੈ ਜਾਂਦੀ ਹੈ, ਪਰ ਇਹ ਵਧੇਰੇ ਲਾਭਦਾਇਕ ਹੋ ਜਾਂਦੀ ਹੈ। ਇਸ ਵਿਚ ਬੇੜੀਆਂ ਤਰਦੀਆਂ ਹਨ ਤੇ ਜਹਾਜ਼ ਸਾਮਾਨ ਲੈ ਕੇ ਇਧਰ ਉਧਰ ਢੋਂਦੇ ਹਨ। ਇਸ ਵਿਚੋਂ ਸਿੰਚਾਈ ਲਈ ਨਹਿਰਾਂ ਕਢੀਆਂ ਜਾਂਦੀਆਂ ਹਨ ਤੇ ਲੋਕ ਇਸ ਵਿਚ ਇਸ਼ਨਾਨ ਕਰਦੇ ਹਨ। ਨਦੀ ਦੇ ਜੀਵਨ ਪ੍ਰਵਾਹ ਵਿਚ ਇਹ ਤੀਸਰਾ ਪੜਾਅ ਹੁੰਦਾ ਹੈ ਤੇ ਇਹ ਇਸ

ਵਿਚ ਸਥੂਲ ਸਰੀਰ ਧਾਰਨ ਕਰ ਲੈਂਦੀ ਹੈ ਪਰ ਸੂਰਜ ਦੀ ਧੁੱਪ ਇਸ ਹਾਲਤ ਵਿਚ ਵੀ ਇਸ ਨੂੰ ਚਲਣ-ਸ਼ਕਤੀ ਪਰਦਾਨ ਕਰਦੀ ਹੈ।

ਹੁਣ ਅਸੀਂ ਇਸ ਮਿਸਾਲ ਨੂੰ ਮਨੁੱਖੀ ਜੀਵਨ ਤੇ ਢੁਕਾਂਦੇ ਹਾਂ। ਮਨੁੱਖ ਸੁੱਤਿਆਂ ਪਿਆਂ ਆਪਣੀ ਸੱਚੀ ਆਤਮਾ ਦੇ ਥੱਲੇ ਇੰਜ ਲੇਟਿਆ ਹੁੰਦਾ ਹੈ ਜਿਵੇਂ ਚਮਕਦੇ ਸੂਰਜ ਥਲੇ ਬਰਫ ਦੇ ਤੋਦੇ। ਦੁਨੀਆਂ ਉਸ ਸਮੇਂ ਮੌਜੂਦ ਨਹੀਂ ਹੁੰਦੀ ਤੇ ਉਹ ਕੇਵਲ ਸੁਪਨਿਆਂ ਦੇ ਸੰਸਾਰ ਵਿਚ ਵਿਚਰ ਰਿਹਾ ਹੁੰਦਾ ਹੈ। ਪਰ ਗੂੜ੍ਹੀ ਘੂਕ ਨੀਂਦਰ ਵਿਚ ਤਾਂ ਸੁਪਨੇ ਨਹੀਂ ਆਉਂਦੇ। ਵੇਦਾਂਤ ਅਨੁਸਾਰ ਇਹ ਨੇਸਤੀ ਜਾਂ ਅਭਾਵ ਉਨ੍ਹਾਂ ਯਖ਼ ਦੇ ਤੋਦਿਆਂ ਦੀ ਨਿਆਈਂ ਹਨ ਤੇ ਸਾਡੀ ਨਿਰਲੇਪ ਉੱਚੀ ਆਤਮਾ ਸੂਰਜ ਦੇ ਸਮਾਨ ਹੈ। ਸਾਡੀ ਜਾਗਣ ਦੀ ਤੇ ਸੁਪਨੇ ਲੈਣ ਦੀ ਦਸ਼ਾ ਉਸ 'ਚੋਂ ਹੀ ਪੈਦਾ ਹੁੰਦੀ ਹੈ।

ਆਪਣੇ ਸੁਪਨਿਆਂ ਦੇ ਸੰਸਾਰ ਵਿਚ ਅਸੀਂ ਯਖ਼ ਦੇ ਤੋਦਿਆਂ (ਪਹਾੜਾਂ) ਦੀ ਦਸ਼ਾ ਵਿਚੋਂ ਨਿਕਲ ਕੇ ਥਲਵੇਂ ਪਹਾੜਾਂ ਵਿਚ ਪਹੁੰਚ ਜਾਂਦੇ ਹਾਂ। ਇਥੇ ਸਾਡਾ ਸੁਪਨੇ ਲੈਣ ਵਾਲਾ ਆਪਾ ਇਕ ਅਨੋਖੀ ਦੁਨੀਆਂ ਵਿਚ ਪਹੁੰਚ ਜਾਂਦਾ ਹੈ। ਹੁਣ ਇਹ ਕਦੇ ਰਾਜਾ ਤੇ ਕਦੇ ਭਿਖਾਰੀ ਤੇ ਇਕ ਪਹਾੜੀ ਨਦੀ ਵਾਂਗ ਬੜਾ ਚੰਚਲ ਹੋ ਜਾਂਦਾ ਹੈ।

ਜਾਗਦਿਆਂ ਤਾਂ ਅਸੀਂ ਆਪਣਾ ਸਥੂਲ ਸਰੀਰ ਧਾਰਨ ਕਰਦੇ ਹਾਂ ਜਿਵੇਂ ਮੈਦਾਨਾਂ ਵਿਚ ਪਹੁੰਚ ਕੇ ਨਦੀ ਧਾਰਨ ਕਰ ਲੈਂਦੀ ਹੈ। ਪਰ ਸਾਡਾ ਸੂਖਮ ਸਰੀਰ (ਮਨ) ਵੀ ਲੋਪ ਨਹੀਂ ਹੋ ਜਾਂਦਾ। ਸਰਦੀਆਂ ਦੀ ਰੁੱਤ ਵਿਚ (ਰਾਤ ਵਾਂਗ) ਦਰਿਆ ਆਪਣਾ ਸਥੂਲ ਸਰੀਰ ਲਾਹ ਸੁਟਦਾ ਹੈ ਤੇ ਕੇਵਲ ਆਪਣਾ ਸੂਖਮ ਸਰੀਰ ਕਾਇਮ ਰਖਦਾ ਹੈ। ਸੂਰਜ ਦੀ ਸ਼ਕਲ ਉਨ੍ਹਾਂ ਦੇ ਯਖ਼ ਦੇ ਤੋਦਿਆਂ (ਪਹਾੜਾਂ) ਤੇ ਨਜ਼ਰ ਨਹੀਂ ਆਉਂਦੀ ਸਗੋਂ ਬਾਅਦ ਵਿਚ ਦਿਸਦੀ ਹੈ।

ਉਹੀ ਪ੍ਰਮਾਤਮਾਂ ਸਾਡੇ ਵਿਚ ਮੌਜੂਦ ਹੁੰਦਾ ਹੈ ਜਦੋਂ ਅਸੀਂ ਘੂਕ ਨੀਂਦਰ ਸੁੱਤੇ ਪਏ ਹੁੰਦੇ ਹਾਂ। ਪਰ ਜਾਗਣ ਦੀ ਹਾਲਤ ਵਿਚ ਸਾਡੀ ਸਥਿਤੀ ਵਿਚ ਕੁਝ ਫ਼ਰਕ ਹੁੰਦਾ ਹੈ। ਸਾਡਾ ਸੱਚਾ ਆਪਾ ਜਾਂ ਸਾਡੀ ਆਤਮਾ ਇਨ੍ਹਾਂ ਤਿੰਨ ਪ੍ਰਕਾਰ ਦੇ ਸਰੀਰਾਂ ਉਪਰ ਇੰਜ ਹੀ ਆਪਣਾ ਚਾਨਣ ਖਿਲਾਰਦੀ ਹੈ ਜਿਵੇਂ ਸੂਰਜ ਦਰਿਆ ਦੇ ਤਿੰਨ ਪ੍ਰਕਾਰ ਦੇ ਜਿਸਮਾਂ ਉਪਰ ਆਪਣੀ ਗਰਮੀ ਵਸਾਂਦਾ ਹੈ। ਪਰ ਆਪਣੇ ਆਪ ਵਿਚ ਇਹ ਸਥਿਰ ਤੇ ਨਾ ਬਦਲਣ ਵਾਲਾ ਹੈ।

## ਕਾਂਡ ੧੦

# ਕਿਰਤਾਂ ਤੇ ਵਿਚਾਰ

ਆਪਣੇ ਤੀਹ ਤੋਂ ਥੋੜੇ ਵਧੀਕ ਵਰ੍ਹਿਆਂ ਦੇ ਜੀਵਨ ਵਿਚ ਸਵਾਮੀ ਰਾਮ ਤੀਰਥ ਆਪਣੇ ਦੇਸ ਦੇ ਲੋਕਾਂ ਲਈ ਇਕ ਬੜਾ ਕੀਮਤੀ ਅਧਿਆਤਮਕ ਵਿਰਸਾ ਛਡ ਗਏ। ਆਪਣੇ ਜੀਵਨ ਵਿਚ ਸਵਾਮੀ ਜੀ ਨੇ ਲੱਖਾਂ ਲੋਕਾਂ ਨੇ ਜਿਨ੍ਹਾਂ-ਵਿਚ ਬੁੱਢੇ, ਜਵਾਨ, ਔਰਤਾਂ ਤੇ ਮਰਦ ਸ਼ਾਮਲ ਸਨ, ਆਪਣੇ ਵਖਿਆਨਾਂ ਦੁਆਰਾ ਪ੍ਰਭਾਵਿਤ ਕੀਤਾ। ਤੇ ਇਸ ਵਿਚ ਕੋਈ ਸ਼ੱਕ ਨਹੀਂ ਹੋ ਸਕਦਾ ਕਿ ਉਨ੍ਹਾਂ ਵਿਚੋਂ ਬਹੁਤਿਆਂ ਦੇ ਜੀਵਨ ਤੇ ਸਵਾਮੀ ਜੀ ਦੇ ਕਥਨਾਂ ਦਾ ਬੜਾ ਲਾਭਦਾਇਕ ਅਸਰ ਹੋਇਆ। ਪ੍ਰੰਤੂ ਸਵਾਮੀ ਰਾਮ ਤੀਰਥ ਜੀ ਦੀਆਂ ਲਿਖਤਾਂ ਦਾ ਵੀ ਬਹੁਤ ਵਡਾ ਆਕਾਰ ਹੈ। ਜਦੋਂ ਸਵਾਮੀ ਜੀ ਚਲਾਣਾ ਕਰ ਗਏ ਤਾਂ ਉਨ੍ਹਾਂ ਦੇ ਚੇਲਿਆਂ ਨੂੰ ਉਨ੍ਹਾਂ ਦੇ ਕਾਗ਼ਜ਼ਾਂ ਵਿਚੋਂ ਯਾਰਾਂ ਖਰੜੇ ਮਿਲੇ। ਜਿਨ੍ਹਾਂ ਵਿਚ ਸਵਾਮੀ ਜੀ ਨੇ ਅੰਗਰੇਜ਼ੀ ਬੋਲੀ ਵਿਚ ਆਪਣੇ ਵਿਚਾਰ ਅੰਕਿਤ ਕੀਤੇ ਹੋਏ ਸਨ। ਇਨ੍ਹਾਂ ਤੋਂ ਇਲਾਵਾ ਉਨ੍ਹਾਂ ਵਖਿਆਨਾਂ ਦੀਆਂ ਪ੍ਰਕਾਸ਼ਤ ਨਕਲਾਂ ਵੀ ਮੌਜੂਦ ਸਨ ਜਿਹੜੇ ਸਵਾਮੀ ਜੀ ਨੇ ਜਾਪਾਨ ਅਤੇ ਅਮਰੀਕਾ ਵਿਚ ਦਿਤੇ ਸਨ। ਇਸ ਤੋਂ ਪਹਿਲੋਂ ਉਨ੍ਹਾਂ ਦਾ ਲਾਹੌਰ ਵਿਚ ਚਲਾਇਆ ਹੋਇਆ ਮਾਸਕ ਪਤਰ 'ਅਲਿਫ' ਵੀ ਉਨ੍ਹਾਂ ਦੇ ਲੇਖ ਪ੍ਰਕਾਸ਼ਤ ਕਰਦਾ ਰਿਹਾ ਸੀ। ਜਿਵੇਂ ਪਹਿਲਾਂ ਦਸਿਆ ਜਾ ਚੁਕਿਆ ਹੈ ਨਾਰਾਇਣ ਸਵਾਮੀ ਨੇ ਸਵਾਮੀ ਰਾਮ ਤੀਰਥ ਜੀ ਦੀਆਂ ਸਭ ਕਿਰਤਾਂ ਨੂੰ ਪ੍ਰਕਾਸ਼ਤ ਕਰਨ ਦਾ ਕੰਮ ਆਪਣੇ ਜ਼ਿਮੇਂ ਲਿਆ। ਇਸ ਕੰਮ ਵਿਚ ਸ਼ੁਰੂ ਸ਼ੁਰੂ ਵਿਚ ਉਨ੍ਹਾਂ ਦੀ ਸਹਾਇਤਾ ਮਾਸਟਰ ਅਮੀਰ ਚੰਦ ਨੇ ਵੀ ਕੀਤੀ। ਸਵਾਮੀ ਰਾਮ ਤੀਰਥ ਦੀਆਂ ਸਾਰੀਆਂ ਕਿਰਤਾਂ ਨੂੰ ਦਿੱਲੀ ਤੋਂ ੧੯੦੯-੧੦ ਵਿਚ ਚਾਰ ਜਿਲਦਾਂ ਵਿਚ ਪ੍ਰਕਾਸ਼ਤ ਕੀਤਾ ਗਿਆ। ਪੁਸਤਕਾਂ ਦੇ ਇਸ ਸਿਲਸਿਲੇ ਦਾ ਸਿਰਲੇਖ ਸੀ। "In woods of God Realisation."

ਬਾਅਦ ਵਿਚ ਨਾਰਾਇਨ ਸਵਾਮੀ ੧੯੧੯ ਵਿਚ ਲਖਨਊ ਸ਼ਹਿਰ ਵਿਚ ਜਿਥੇ ਉਨ੍ਹਾਂ ਨੇ ਸਨਿਆਸ ਧਾਰਨ ਕੀਤਾ ਸੀ। ਸਵਾਮੀ ਰਾਮ ਤੀਰਥ ਦੇ ਪ੍ਰਸ਼ੰਸਕਾਂ ਤੇ ਆਪਣੇ ਨਿੱਜੀ ਸਨੇਹੀਆਂ ਦੀ ਸਹਾਇਤਾ ਨਾਲ "ਰਾਮ ਤੀਰਥ ਪਬਲੀਕੇਸ਼ਨ ਲੀਗ" ਸਥਾਪਤ ਕਰਨ ਵਿਚ ਸਫਲ ਹੋਏ। ਇਸ ਸੰਸਥਾ ਨੇ ਸਵਾਮੀ ਰਾਮ ਤੀਰਥ ਦੇ ਸਾਰੇ ਵਖਿਆਨਾਂ ਨੂੰ ੮ ਜਿਲਦਾਂ ਵਿਚ ਨਵੇਂ ਸਿਰਿਓਂ ਪ੍ਰਕਾਸ਼ਤ ਕੀਤਾ ਤੇ ਉਨ੍ਹਾਂ ਦੀਆਂ ਸਾਰੀਆਂ ਲਿਖਤਾਂ ਨੂੰ ਹਿੰਦੀ ਭਾਸ਼ਾ ਵਿਚ ੨੮ ਜਿਲਦਾਂ ਵਿਚ ਛਾਪ ਦਿਤਾ। ਉਨ੍ਹਾਂ ਦੇ ਮਾਸਕ ਪੱਤਰ 'ਅਲਿਫ਼' ਵਿਚ ਛਪੇ ਲੇਖ ਤੇ ਕੁਝ ਉਨ੍ਹਾਂ ਦੇ ਪੱਤਰ ੪੫੦ ਸਫਿਆਂ ਦੀ ਪੁਸਤਕ ਵਿਚ ਉਰਦੂ ਜ਼ਬਾਨ ਵਿਚ ਪ੍ਰਕਾਸ਼ਤ ਹੋਏ। ਸਵਾਮੀ ਰਾਮ ਤੀਰਥ ਨੇ ਕਈ ਕਵਿਤਾਵਾਂ ਲਿਖੀਆਂ ਸਨ ਜਿਨ੍ਹਾਂ ਵਿਚੋਂ ੧੦੦ ਤਾਂ ਅੰਗਰੇਜ਼ੀ ਵਿਚ ਸਨ ਤੇ ਲਗ ਪਗ ੧੫੦ ਉਰਦੂ ਵਿਚ ਸਨ। ਇਸ ਦੇ ਨਾਲ ਹੀ ਉਨ੍ਹਾਂ ਦੇ ੧੧੨੪ ਪੱਤਰ (ਖ਼ਤ) ਸਨ ਜਿਹੜੇ ਉਨ੍ਹਾਂ ਨੇ ਕਈ ਵਰ੍ਹਿਆਂ ਵਿਚ ਭਗਤ ਧੰਨਾ ਮੱਲ ਨੂੰ ਲਿਖੇ ਸਨ। ਇਹ ਸਾਰੀ ਸਾਮਿੱਗਰੀ ਨਾ ਕੇਵਲ ਸੰਭਾਲ ਲਈ ਗਈ ਸਗੋਂ ਉਸ ਨੂੰ ਪ੍ਰਕਾਸ਼ਤ ਪੁਸਤਕਾਂ ਦੇ ਰੂਪ ਵਿਚ ਵੀ ਮਹਿਫ਼ੂਜ ਕਰ ਲਿਆ ਗਿਆ 'ਰਾਮ ਤੀਰਥ ਪਬਲੀਕੇਸ਼ਨ ਲੀਗ' ਨੂੰ ਬਾਅਦ ਵਿਚ "ਰਾਮ ਤੀਰਥ ਪ੍ਰਤਿਸਥਾਨ" ਦੇ ਨਾਂ ਨਾਲ ਸਾਰਨਾਥ, ਵਾਰਾਨਸੀ ਵਿਚ ਕਾਇਮ ਕੀਤਾ ਗਿਆ। ਇਸ ਸੰਸਥਾ ਦਾ ਮੁਖ ਮੰਤਵ ਸਵਾਮੀ ਰਾਮ ਤੀਰਥ ਦੇ ਧਾਰਮਕ ਵਿਚਾਰਾਂ ਨੂੰ ਸਵਾਮੀ ਜੀ ਦੀਆਂ ਲਿਖਤਾਂ ਜਾਂ ਉਨ੍ਹਾਂ ਬਾਰੇ ਲਿਖੇ ਗਏ ਧਾਰਮਕ ਸਾਹਿੱਤ ਦੀ ਸਹਾਇਤਾ ਨਾਲ ਪਰਚਾਰਨਾ ਹੈ।

ਸਵਾਮੀ ਰਾਮ ਤੀਰਥ ਨੇ ਆਪਣੇ ਲੈਕਚਰਾਂ ਤੇ ਸਤਸੰਗਾਂ ਰਾਹੀਂ ਜਿਹੜੀ ਵੇਦਾਂਤ ਦੀ ਵਿਆਖਿਆ ਕੀਤੀ ਹੈ ਉਸ ਤੋਂ ਉਨ੍ਹਾਂ ਦੇ ਧਾਰਮਕ ਆਦਰਸ਼ਾਂ ਤੇ ਅਧਿਆਤਮਿਕ ਸੁਨੇਹੇ ਨੂੰ ਬੜੀ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ। ਪ੍ਰੰਤੂ ਉਨ੍ਹਾਂ ਦੀਆਂ 'ਨੋਟ ਬੁਕਾਂ' ਵੀ ਇਸ ਸੰਬੰਧ ਵਿਚ ਬੜੀਆਂ ਲਾਭਦਾਇਕ ਤੇ ਮਹੱਤਤਾ ਵਾਲੀਆਂ ਹਨ। ਉਹ ਇਨ੍ਹਾਂ ਕਾਪੀਆਂ (ਨੋਟ ਬੁਕਾਂ) ਦੀ ਵਰਤੋਂ ਆਪਣੇ ਸਨਿਆਸ ਦੇ ਸਮੇਂ ਪਹਾੜਾਂ ਵਿਚ ਕਰਦੇ ਰਹੇ ਤੇ ਜਦ ਕਦੇ ਉਨ੍ਹਾਂ ਦੇ ਮਨ ਵਿਚ ਕੋਈ ਨਵਾਂ ਵਿਚਾਰ ਪੈਦਾ ਹੁੰਦਾ ਤਾਂ ਉਸ ਨੂੰ ਉਨ੍ਹਾਂ ਵਿਚ ਅੰਕਿਤ ਕਰ ਲੈਂਦੇ। ਇਸ ਸਮੇਂ ਵਿਚ ਉਹ ਕੇਵਲ ਆਤਮ ਖੋਜ ਵਿਚ ਹੀ

ਮਸਤ ਸਨ ਇਸ ਲਈ ਇਹ ਕਾਪੀਆਂ ਇਕ ਅਜਿਹੇ ਅਕਸੀ ਸ਼ੀਸ਼ੇ ਵਾਂਗ ਹਨ ਜਿਨ੍ਹਾਂ ਤੋਂ ਸਵਾਮੀ ਜੀ ਦੇ ਮਨ ਦਾ ਪ੍ਰਤੀਬਿੰਬ ਮਿਲਦਾ ਹੈ। ਇਨ੍ਹਾਂ ਕਾਪੀਆਂ ਵਿਚ ਕੁਝ ਲਿਖਤਾਂ ਤਾਂ ਕਾਫ਼ੀ ਲੰਮੀਆਂ ਹਨ, ਪਰ ਆਮ ਤੌਰ ਤੇ ਉਹ ਇਕ ਜਾਂ ਦੋ ਵਾਕਾਂ ਤਕ ਹੀ ਸੀਮਤ ਹਨ। ਇਹ ਸੰਖੇਪ ਵਾਕ ਚੁਟਕਲਿਆਂ ਤੇ ਕਹਾਵਤਾਂ ਵਾਂਗ ਬੜੇ ਸਰਲ, ਤਿੱਖੇ ਤੇ ਅਤੀ ਭਾਵਪੂਰਤ ਨੇ। ਸਵਾਮੀ ਰਾਮ ਤੀਰਥ ਤੇ ਇਨ੍ਹਾਂ ਵਿਚਾਰਾਂ ਨੂੰ ਕਿਸੇ ਮਿਥੀ ਤਰਤੀਬ ਜਾਂ ਵਿਉਂਤ ਅਨੁਸਾਰ ਨਹੀਂ ਅੰਕਤ ਕੀਤਾ। ਹੇਠ ਦਿਤੀਆਂ ਟੂਕਾਂ ਵਿਚ ਜੇ ਕੋਈ ਤਰਤੀਬ ਨਜ਼ਰ ਆਉਂਦੀ ਤਾਂ ਉਹ ਇਸ ਪੁਸਤਕ ਦੇ ਲੇਖਕ ਦੀ ਹੈ। ਹਰ ਇਕ ਕਥਨ ਜਾਂ ਵਿਚਾਰ ਆਪਣੇ ਆਪ ਵਿਚ ਬੜਾ ਕੀਮਤੀ ਹੈ। ਉਸ ਤੋਂ ਉਪਰ ਦਿਤੇ ਜਾਂ ਬਾਅਦ ਵਿਚ ਕੀਤੇ ਵਿਚਾਰ ਜਾਂ ਕਥਨ ਨਾਲ ਉਸ ਦਾ ਸੰਬੰਧ ਜੋੜਨ ਦੀ ਲੋੜ ਨਹੀਂ ਪੈਂਦੀ।

## ਸਿਆਣਪ ਦੇ ਟੋਟਕੇ

ਮਨ : ਤੁਹਾਡਾ ਮਨ ਇਕ ਅਜਿਹੇ ਤਰਲ ਪਦਾਰਥ ਵਾਂਗ ਹੋਣਾ ਚਾਹੀਦਾ ਹੈ ਜਿਸ ਵਿਚ ਜੋ ਕੁਝ ਵੀ ਸੁੱਟਿਆ ਜਾਏ, ਉਹ ਉਸ ਵਿਚ ਘੁਲ ਜਾਏ।

ਹੋਣੀ : ਹੋਣੀ ਉਸ ਦੀ ਮਿੱਤਰ ਹੈ ਜਿਹੜਾ ਉਸ ਦਾ ਮੂੰਹ ਮੋੜਦਾ ਹੈ। ਕਿਸਮਤ ਦਲੇਰੀ ਦਾ ਦੂਜਾ ਨਾਂ ਹੈ।

ਸਰੀਰ ਤੇ ਆਤਮਾ : ਸਰੀਰ ਦੀ ਰਾਤ ਦਾ ਸਮਾਂ ਸਾਡੀ ਆਤਮਾ ਦਾ ਦਿਨ ਹੁੰਦਾ ਹੈ। ਜਦ ਸਰੀਰ ਸੁੱਤਾ ਪਿਆ ਹੁੰਦਾ ਹੈ ਤਾਂ ਆਤਮਾ ਜਾਗ ਰਹੀ ਹੁੰਦੀ ਹੈ।

ਧਾਰਮਕ ਸੰਪ੍ਰਦਾਵਾਂ : ਧਾਰਮਕ ਸੰਪ੍ਰਦਾਵਾਂ ਬੁਨਿਆਦੀ ਧਰਮ ਦੀ ਵਿਆ-ਕਰਣ ਹਨ।

ਦਿਮਾਗ਼ੀ ਝਰੋਖਾ : ਤੁਹਾਡੀ ਮਹਿਕ ਬੜੀ ਮਿੱਠੀ ਹੁੰਦੀ ਹੈ ਜੇਕਰ ਦਿਮਾਗ਼ੀ ਝਰੋਖਾ ਠੀਕ ਕੰਮ ਕਰ ਰਿਹਾ ਹੈ।

ਫ਼ਿਲਾਸਫ਼ੀ : ਸਾਧਾਰਨ ਫ਼ਿਲਾਸਫੀ ਉਸ ਸ਼ਿਕਾਰੀ ਕੁੱਤੇ ਵਾਂਗ ਹੈ ਜਿਹੜਾ ਆਪਣੀਆਂ ਪੈੜਾਂ (ਪੈਰਾਂ ਦੇ ਨਿਸ਼ਾਨਾਂ) ਤੇ ਹੀ ਦੌੜਿਆ ਜਾਂਦਾ ਹੈ। ਜਿਤਨਾ ਵਧੇਰਾ ਉਹ ਸਿਕਾਰ ਪਿਛੇ ਦੌੜਦਾ ਹੈ ਉਤਨਾ ਹੀ ਉਹ ਦੂਰ ਚਲਾ ਜਾਂਦਾ ਹੈ।

ਸਹਾਇਕ ਹੱਥ : ਜਿਹੜੇ ਹੱਥ ਕਿਸੇ ਦੀ ਸਹਾਇਤਾ ਕਰਦੇ ਹਨ ਉਹ ਉਨ੍ਹਾਂ ਬੁੱਲ੍ਹਾਂ ਤੋਂ ਵੀ ਚੰਗੇ ਹਨ ਜਿਹੜੇ ਕੇਵਲ ਪ੍ਰਾਰਥਨਾ ਕਰਦੇ ਨੇ।

ਆਦਮੀ ਤੇ ਉਨ੍ਹਾਂ ਦੇ ਵਿਚਾਰ : ਕਿਸੇ ਕੌਮ ਦਾ ਸ਼ਿੰਗਾਰ ਘਟੀਆ ਵਿਚਾਰਾਂ ਵਾਲੇ ਵਡੇ ਆਦਮੀ ਨਹੀਂ ਹੁੰਦੇ ਸਗੋਂ ਉਚੇ ਵਿਚਾਰਾਂ ਵਾਲੇ ਛੋਟੇ ਆਦਮੀ ਹੁੰਦੇ ਹਨ।

ਗੰਦਗੀ : ਗ਼ਲਤ ਥਾਂ ਤੇ ਇਕੱਠੀ ਹੋਈ ਹੋਈ ਮਾਇਆ ਗੰਦਗੀ ਹੈ।

ਪਾਪ : ਸਾਡੇ ਪਾਪ ਹੀ ਸਾਡੀ ਸਜ਼ਾ ਹਨ, ਇਨ੍ਹਾਂ ਤੋਂ ਵਡੀ ਹੋਰ ਕੋਈ ਸਜ਼ਾ ਨਹੀਂ।

ਪ੍ਰਾਰਥਨਾ : ਪ੍ਰਾਰਥਨਾ ਦੋ ਚੀਜ਼ਾਂ ਦਾ ਸੁਮੇਲ ਕਰਦੀ ਹੈ — ਮਨੁੱਖ ਦੀ ਇੱਛਾ ਤੇ ਰੱਬ ਦੀ ਮਰਜ਼ੀ ਦਾ।

ਗ਼ਲਤੀ (ਭੁੱਲ) : ਹਰ ਭੁੱਲ ਵਿਚ ਸੱਚਾਈ ਦਾ ਕੁਝ ਅੰਸ਼ ਹੁੰਦਾ ਹੈ।

ਸਮਾਜ : ਸਮਾਜ ਦਾ ਬਚਾਅ ਇਸ ਦੀ ਬੇੜੀ ਨੂੰ ਠੀਕ ਸੇਧ ਵਿਚ ਚਲਾਣ ਨਾਲ ਹੋ ਸਕਦਾ ਹੈ, ਨਾ ਕਿ ਇਸ ਨੂੰ ਪਾਣੀ ਵਿਚ ਆਪੇ ਤਰਣ ਦੇਣ ਵਿਚ।

ਸੱਚ : ਸੱਚ ਨੂੰ ਹਮੇਸ਼ਾਂ ਸਮਝਣ ਦੀ ਲੋੜ ਹੁੰਦੀ ਹੈ। ਕਿਸੇ ਅਧਿਕਾਰਿਤ ਪੁਰਸ਼ ਤੋਂ ਸੁਣੀ ਗੱਲ ਤੇ ਯਕੀਨ ਕਰ ਲੈਣਾ ਹੀ ਕਾਫ਼ੀ ਨਹੀਂ।

ਸਾਵਧਾਨਤਾ : ਇਕ ਸਾਵਧਾਨ ਆਦਮੀ ਇਕ ਪਿੰਨ (ਟੋਪੀ ਵਾਲੀ ਸੂਈ) ਵਾਂਗ ਹੈ ਜਿਸ ਦਾ ਸਿਰ ਉਸ ਨੂੰ (ਕਿਸੇ ਮਾਮਲੇ ਵਿਚ) ਹਦ ਤੋਂ ਦੂਰ ਜਾਣ ਤੋਂ ਰੋਕਦਾ ਹੈ।

ਵਡਿਆਈ ਤੇ ਛੋਟਾਪਨ : ਵਡੇ ਬਣਨਾ ਉਨਾਂ ਹੀ ਸੌਖਾ ਹੈ ਜਿਤਨਾ ਛੋਟੇ ਬਣਨਾ।

ਵਿਚਾਰ : ਜਿਸ ਤਰ੍ਹਾਂ ਤੁਸੀਂ ਸੋਚਦੇ ਹੋ ਉਸੇ ਤਰ੍ਹਾਂ ਦੇ ਬਣ ਜਾਂਦੇ ਹੋ।

ਦਾਤਾ : ਹਮੇਸ਼ਾਂ ਦਾਤੇ ਬਣੋ ਨਾ ਕਿ ਪਾਤਰ ਜਾਂ ਮੰਗਤੇ।

ਅਭਿਲਾਖਾ : ਅਭਿਲਾਖਾ ਹੋਵੇ ਤਾਂ ਤੁਹਾਨੂੰ ਸੁਤੇ ਸਿੱਧ ਪਰੇਰਨਾ ਮਿਲ ਜਾਏਗੀ।

ਮਨੁੱਖ ਤੇ ਸਵਰਗ : ਹਰ ਪੁਰਸ਼ ਇਕ ਨਦੀ ਸਮਾਨ ਹੈ ਜਿਸ ਵਿਚੋਂ ਸਵਰਗ ਵਹਿੰਦਾ ਹੈ।

ਘ੍ਰਿਣਾ : ਘ੍ਰਿਣਾ ਤੇ ਸਾੜਾ ਦੋਵੇਂ ਹਮਦਰਦੀ ਦੇ ਪੁੱਠੇ ਪਾਸੇ ਹਨ।

ਸਿਆਣਪ ਤੇ ਮੂਰਖ਼ਤਾ : ਇਕ ਸ਼ਰੇਣੀ ਦੇ ਸਿਆਣੇ ਲੋਕ ਆਮ ਕਰਕੇ ਦੂਜੀ ਸ਼ਰੇਣੀ ਦੇ ਮੂਰਖਾਂ ਵਲ ਆਪਣਾ ਧਿਆਨ ਲਾਈ ਰਖਦੇ ਹਨ।

ਐਸ਼ ਆਰਾਮ : ਐਸ਼ ਆਰਾਮ ਵਿਚ ਗਿਰਾਵਟ ਦੇ ਨਿਸ਼ਾਨ ਵੀ ਮਿਲਦੇ ਹਨ।

ਗ਼ਰੀਬੀ : ਗ਼ਰੀਬੀ ਵੀ ਇਕ ਰੱਬੀ ਦਾਤ (ਨਿਆਮਤ) ਹੈ ਕਿਉਂਕਿ ਇਹ ਰੱਬ ਦੇ ਸਿੰਘਾਸਨ ਤਕ ਪਹੁੰਚਣ ਲਈ ਹੰਝੂਆਂ ਦੀ ਪੌੜੀ ਉਸਾਰਦੀ ਹੈ।

ਡਰ : ਡਰ ਦੀ ਤਹਿ ਤੇ ਸਦਾ ਸਾਡਾ ਸਵਾਰਥ ਹੁੰਦਾ ਹੈ।

ਲਾਭ ਤੇ ਹਾਨ : ਜੋ ਕੁਝ ਪੈਸੇ ਦੀ ਸ਼ਕਲ ਵਿਚ ਅਸੀਂ ਪ੍ਰਾਪਤ ਕਰਦੇ ਹਾਂ ਉਹ ਅਸੀਂ ਸਮੇਂ ਦੇ ਰੂਪ ਵਿਚ ਗਵਾ ਦਿੰਦੇ ਹਾਂ। ਉਸ ਦਾ ਸਿੱਟਾ ਹੁੰਦਾ ਹੈ — ਦੌਲਤ ਦੇ ਭੰਡਾਰ ਪ੍ਰੰਤੂ ਜੀਵਨ ਦੀ ਘਾਟ।

ਖਿੱਚਣਾ ਤੇ ਧੱਕਣਾ : ਜੀਵਨ ਆਪਣੇ ਵਲ ਖਿਚਣ ਦਾ ਨਾਂ ਹੈ, ਪਰ ਅਸੀਂ ਬਹੁਤੀ ਵਾਰ ਇਸ ਨੂੰ ਧੱਕਣਾ ਸ਼ੁਰੂ ਕਰ ਦਿੰਦੇ ਹਾਂ।

**ਅਸਲੀ ਦੌਲਤ :** ਕਿਸੇ ਪੁਰਸ਼ ਦੀ ਦੌਲਤ ਦਾ ਅੰਦਾਜ਼ਾ ਇਸ ਤੋਂ ਲਾਇਆ ਜਾ ਸਕਦਾ ਹੈ ਕਿ ਉਹ ਕਿਤਨੀਆਂ ਚੀਜ਼ਾਂ ਵਲੋਂ ਨਿਰਮੋਹ ਹੋ ਸਕਦਾ ਹੈ ।

**ਵਕਤ ਕਟੀ :** ਸਾਡੇ ਵਿਚੋਂ ਬਹੁਤੇ ਇਸ ਲਿਹਾਜ਼ ਨਾਲ ਬੜੇ ਬਹਾਦਰ ਹਨ ਕਿ ਉਹ ਵਕਤ ਕਟੀ ਦੇ ਮਾਹਰ ਹਨ ।

**ਸਿਆਣਪ :** ਵਿਦਵਤਾ ਭੂਤ ਕਾਲ ਤੇ ਪਿਛੇ ਵਲ ਵੇਖਦੀ ਹੈ । ਸਿਆਣਪ ਭਵਿੱਖ ਵਲ ਆਸ ਭਰਪੂਰ ਹੋ ਕੇ ਝਾਕਦੀ ਹੈ ।

**ਬਦ :** ਸ੍ਵੈ-ਪ੍ਰਣਾਲੀ ਸੱਟ ਜਾਂ ਜ਼ਖ਼ਮ ਦਾ ਨਾਂ ਅਸੀਂ ਬਦੀ ਰਖ ਲੈਂਦੇ ਹਾਂ ।

**ਸਫ਼ਲਤਾ ਤੇ ਅਸਫ਼ਲਤਾ :** ਜੇ ਤੁਸੀਂ ਅਸਫ਼ਲਤਾ ਦਾ ਮੁਕਾਬਲਾ ਡਟ ਕੇ ਨਹੀਂ ਕਰ ਸਕਦੇ ਤਾਂ ਤੁਹਾਡਾ ਸਫ਼ਲਤਾ ਉਪਰ ਕੋਈ ਹੱਕ ਨਹੀਂ ਹੈ ।

**ਸਿਫ਼ਰ :** ਜੇਕਰ ਸਿਫ਼ਰ ਨੂੰ ਵੀ ਕਿਸੇ ਅੰਕੜੇ ਦੇ ਸੱਜੇ (ਠੀਕ) ਪਾਸੇ ਲਾ ਦੇਈਏ ਤਾਂ ਉਹ ਉਸ ਦੀ ਤਾਕਤ ਨੂੰ ਦਸ ਗੁਣਾ ਵਧਾ ਦਿੰਦਾ ਹੈ ।

**ਮੌਲਿਕਤਾ :** ਮੌਲਿਕਤਾ ਦਾ ਮਾਪ ਤੋਲ ਉਸ ਦੀ ਨਵੀਨਤਾ ਨਹੀਂ ਸਗੋਂ ਉਸ ਦੀ ਈਮਾਨਦਾਰੀ ਹੈ ।

**ਮਨ ਪ੍ਰਚਾਵਾ :** ਜਦੋਂ ਪੁਰਸ਼ਾਂ ਨੂੰ ਠੀਕ ਢੰਗ ਦਾ ਕੰਮ ਮਿਲਿਆ ਹੋਇਆ ਹੁਦਾ ਹੈ ਤਾਂ ਉਹੀਓ ਉਨ੍ਹਾਂ ਦਾ ਮਨ ਪ੍ਰਚਾਵਾ ਵੀ ਬਣ ਜਾਂਦਾ ਹੈ ।

**ਪੀੜਾ :** ਪੀੜਾ ਦੀ ਅਗਨੀ ਨਾਲ ਹੀ ਸਾਡਾ ਕੋਲੇ ਰੂਪੀ ਮਨ ਭਖ਼ ਕੇ ਚਮਕਦਾਰ ਬਣ ਸਕਦਾ ਹੈ ।

**ਵਸਤੂਆਂ :** ਆਦਮੀ ਵਸਤੂਆਂ ਨਾਲ ਨਹੀਂ ਸਗੋਂ ਉਨ੍ਹਾਂ ਪਿਛੇ ਦੀਆਂ ਭਾਵਨਾਵਾਂ ਨਾਲ ਪ੍ਰਭਾਵਿਤ ਹੁੰਦੇ ਹਨ ।

ਭਾਣਾ ਮੰਨਣਾ : ਪ੍ਰਮਾਤਮਾ ਦੇ ਭਾਣੇ ਨੂੰ ਮੰਨਣਾ ਮਨੁੱਖ ਦੇ ਚਿਹਰੇ ਨੂੰ ਸੋਹਣਾ ਬਣਾ ਦਿੰਦਾ ਹੈ।

ਕਾਮਨਾ : ਹਰ ਕਾਮਨਾ ਸਾਡੇ ਆਪੇ ਨੂੰ ਕੱਟ ਕੇ ਛੋਟਾ ਕਰ ਦਿੰਦੀ ਹੈ। ਅਸੀਂ ਆਪਣਾ ਸੰਤੁਲਨ ਗਵਾ ਬੈਠਦੇ ਹਾਂ।

ਵਰ (ਬਰਕਤ) : ਜੋ ਕੁਝ ਸਾਡੇ ਕੋਲ ਨਹੀਂ ਹੈ ਉਸ ਦੀ ਮੰਗ ਕਰਨ ਦਾ ਅਰਥ ਰੱਬ ਦੀਆਂ ਬਖ਼ਸ਼ੀਆਂ ਚੀਜ਼ਾਂ ਲਈ ਨਾ-ਸ਼ੁਕਰ ਗੁਜ਼ਾਰੀ ਹੈ।

ਪਿਆਰ : ਤੁਸੀਂ ਕਿਸੇ ਮਨੁੱਖ ਨੂੰ ਪਹਿਲੋਂ ਉਸ ਨਾਲ ਪਿਆਰ ਕੀਤੇ ਬਿਨਾਂ ਸਮਝ ਨਹੀਂ ਸਕਦੇ।

ਮੁਕਾਬਲਾ : ਮੁਕਾਬਲੇ ਨਾਲੋਂ ਵੀ ਵਧ ਪੁਰਾਣੀ ਚੀਜ਼ ਹੈ ਮਿਲ ਜਾਣਾ ਜਾਂ ਜੁੜ ਜਾਣਾ।

ਦਲੀਲ : ਜਿਥੇ ਦਲੀਲ ਨਿਰਾਸ ਹੋ ਜਾਂਦੀ ਹੈ, ਪਿਆਰ ਆਸਵੰਦ ਰਹਿੰਦਾ ਹੈ।

ਖ਼ੁਸ਼ੀ : ਖ਼ੁਸ਼ੀ ਤੋਂ ਵਧੀਕ ਅਸਰ ਵਾਲੀ ਤਾਕਤ ਦੀ ਹੋਰ ਕੋਈ ਦਵਾਈ ਨਹੀਂ ਹੈ।

ਮਲਕੀਅਤ : ਕਿਸੇ ਚੀਜ਼ ਦੀ ਮਲਕੀਅਤ ਦੂਜਿਆਂ ਨੂੰ ਉਸ ਦੀ ਵਰਤੋਂ ਕਰਨ ਤੋਂ ਰੋਕਣ ਦੀ ਸੂਚਕ ਹੈ।

ਤਬਦੀਲੀ : ਪਰਕਿਰਤੀ ਦਾ ਸਖ਼ਤ ਅਸੂਲ ਹੈ "ਬਦਲੋ, ਨਹੀਂ ਤਾਂ ਬਰਬਾਦ ਹੋ ਜਾਉਗੇ।"

ਦਲੇਰੀ : ਰਵਾਇਤੀ ਅਮਲ ਨਾਲੋਂ ਦਲੇਰੀ ਦੀ ਹਰਕਤ ਚੰਗੀ ਹੁੰਦੀ ਹੈ।

ਆਜ਼ਾਦੀ : ਆਜ਼ਾਦੀ ਹਮੇਸ਼ਾਂ ਕਾਨੂੰਨ ਦੀ ਹੱਦ ਅੰਦਰ ਹੀ ਸੀਮਤ ਹੁੰਦੀ ਹੈ।

ਅਖ਼ਬਾਰਾਂ : ਜਿਹੜੇ ਲੋਕ ਅਖ਼ਬਾਰਾਂ ਨਹੀਂ ਪੜ੍ਹਦੇ ਉਹ ਬੜੇ ਸੁਭਾਗੇ ਪੁਰਸ਼ ਹਨ। ਉਹ ਕੁਦਰਤ ਨੂੰ ਤੱਕਣਗੇ ਤੇ ਉਸ ਰਾਹੀਂ ਪ੍ਰਮਾਤਮਾਂ ਦੇ ਦਰਸ਼ਨ ਕਰਨਗੇ।

ਕਰਾਂਤੀ : ਕਰਾਂਤੀ ਅਜਿਹੀ ਡਾਕਟਰੀ ਚੀਰ ਫਾੜ ਵਾਂਗ ਹੈ ਜਿਹੜੀ ਕੈਂਸਰ ਦੀ ਜੜ੍ਹ ਨੂੰ ਨਹੀਂ ਕੱਟਦੀ ।

ਸੁਧਾਰ : ਪਹਿਲੋਂ ਆਪਣੇ ਆਪ ਨੂੰ ਸੁਧਾਰੋ, ਬਾਕੀ ਸਾਰੇ ਆਪ ਹੀ ਸੁਧਰ ਜਾਣਗੇ ।

ਰਾਜਨੀਤੀਆਂ : ਰਾਜਨੀਤੀਆਂ ਇਕ ਸਭਿਅ ਵਹਿਸ਼ੀ ਦੇ ਨਿਆਈਂ ਹੈ।

ਕਾਨੂੰਨ : ਕਾਨੂੰਨ ਕਮਜ਼ੋਰ ਨੂੰ ਰਗੜਦੇ ਤੇ ਪੀਂਹਦੇ ਨੇ ਕਿਉਂਕਿ ਤਕੜੇ ਲੋਕ ਕਾਨੂੰਨ ਤੇ ਵੀ ਰਾਜ ਕਰਦੇ ਹਨ ।

ਇਕਾਂਤ : ਮੈਨੂੰ ਇਕਾਂਤ ਵਰਗਾ ਪਿਆਰਾ ਸਾਥੀ ਕਦੇ ਨਹੀਂ ਮਿਲਿਆ ।

ਬੀਮਾਰੀ : ਬੀਮਾਰ ਹੋਣ ਤੇ ਅਸੀਂ ਤਿਲੀ ਨੂੰ ਟੋਂਹਦੇ ਹਾਂ, ਪਰ ਜਦੋਂ ਅਸੀਂ ਆਤਮਕ ਤੌਰ ਤੇ ਬੀਮਾਰ ਹੁੰਦੇ ਹਾਂ ਤਾਂ ਅਸੀਂ ਆਪਣੀ ਸ਼ਖ਼ਸੀਅਤ ਨੂੰ ਟੋਂਹਦੇ ਹਾਂ ।

ਚੋਰੀ ਕਰਨਾ : ਜਿਹੜਾ ਮਨੁੱਖ ਤੁਹਾਡੀ ਕੋਈ ਚੀਜ਼ ਚੁਰਾ ਕੇ ਲੈ ਜਾਂਦਾ ਹੈ ਉਹ ਚੋਰ ਹੈ। ਪਰ ਜਿਹੜਾ ਮਨੁੱਖ ਤੁਹਾਨੂੰ ਮੇਰ ਤੇਰ ਤੋਂ ਮੁਕਤ ਕਰ ਦਿੰਦਾ ਹੈ ਉਹ ਤੁਹਾਡਾ ਗੁਰੂ ਹੈ ।

ਧਨ ਦੌਲਤ : ਦੁਨਿਆਵੀ ਪਦਾਰਥ ਤੇ ਦੌਲਤ ਉਨ੍ਹਾਂ ਪੱਤਿਆਂ ਦੇ ਸਮਾਨ ਹਨ.ਜਿਨ੍ਹਾਂ ਨਾਲ ਸ਼ਰਮਾਕਲ ਆਤਮਾ ਆਪਣਾ ਨੰਗੇਜ ਢੱਕਣ ਦੀ ਕੋਸ਼ਿਸ਼ ਕਰਦੀ ਹੈ ।

ਭਿਖ ਮੰਗਣਾ : ਜਦ ਤਕ ਤੁਸੀਂ ਭਿੱਖ ਮੰਗਦੇ ਰਹੋਗੇ ਤਦ ਤਕ ਤੁਹਾਨੂੰ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ ।

ਤਸੱਵਰ : ਇਕ ਯੋਗ ਤੇ ਪੂਰਾ ਤਸੱਵਰ ਹਮੇਸ਼ਾਂ ਰੌਸ਼ਨ ਤਸੱਵਰ ਹੁੰਦਾ ਹੈ ।

ਨਿਸ਼ਾਨਾ (ਟੀਚਾ) : ਦੁਨੀਆਂ ਉਸ ਆਦਮੀ ਲਈ ਰਾਹ ਸਾਫ਼ ਕਰਨ ਵਾਸਤੇ ਲਾਂਭੇ ਹੱਟ ਜਾਂਦੀ ਹੈ ਜਿਹੜਾ ਆਪਣੇ

ਨਿਸ਼ਾਨੇ ਵੱਲ ਦ੍ਰਿੜ੍ਹਤਾ ਨਾਲ ਦੌੜਿਆ ਜਾ ਰਿਹਾ ਹੈ।

ਧਰਮ ਸਿੱਖਿਆ : ਧਾਰਮਕ ਸਿੱਖਿਆ ਕੇਵਲ ਆਤਮਕ ਕੰਗਾਲੀ ਪੈਦਾ ਕਰਦੀ ਹੈ।

ਸਭ ਤੋਂ ਚੰਗਾ ਸਥਾਨ : ਸਾਡੇ ਵਿਚੋਂ ਹਰ ਕਿਸੇ ਲਈ ਸਭ ਤੋਂ ਚੰਗਾ ਸਥਾਨ ਉਹੀ ਹੈ ਜਿਥੇ ਅਸੀਂ ਖਲੋਤੇ ਹਾਂ।

ਨਿਸ਼ਚਾ : ਜਿਹੜਾ ਨਿਸ਼ਚਾ ਕਰਾਮਾਤਾਂ ਰਾਹੀਂ ਉਪਜਦਾ ਹੈ ਉਹ ਨਿਸਚਾ ਨਹੀਂ ਸਗੋਂ ਪਰੇਰਨਾ ਹੈ। ਆਪਣੇ ਨਿਸ਼ਚੇ ਨੂੰ ਨਿਆਇ ਦੇ ਜ਼ੋਰ ਨਾਲ ਸਾਬਤ ਕਰਨ ਦੀ ਕੋਸ਼ਿਸ਼ ਕਰਨਾ ਆਪਣੇ ਹਿਰਦੇ ਅੰਦਰ ਭੈ ਦਾ ਬੀਜ ਬੀਜਣਾ ਹੈ।

ਵੇਦਾਂਤ : (੧) ਵੇਦਾਂਤ ਦਾ ਅਰਥ ਹੈ ਕੁਝ ਕਰਦੇ ਰਹਿਣਾ ਨਾ ਕਿ ਨਿਕੰਮੇ ਰਹਿਣਾ। (੨) ਵੇਦਾਂਤ ਦਾ ਮਤਲਬ ਹੈ ਕਿ ਅਸੀਂ ਦੂਜਿਆਂ ਨਾਲ ਇਤਨੀ ਅਮਲੀ ਹਮਦਰਦੀ ਕਰੀਏ ਕਿ ਸਾਡੇ ਲਈ, ਪਰ-ਉਪਕਾਰ ਤੇ ਹਉਮੈਂ ਇਕ ਸਮਾਨ ਹੋ ਜਾਣ।

ਵਿਗਿਆਨ : ਵਿਗਿਆਨ ਤੇ ਦਰਸ਼ਨ (ਫ਼ਿਲਾਸਫ਼ੀ) ਵਧੀਆ ਭੋਜਨ ਦੀ ਥਾਂ ਉਸ ਦੇ ਛਪੇ ਹੋਏ ਬਿੱਲ ਸਮਾਨ ਹਨ।

ਇੱਟ : ਜਿਹੜੀ ਇੱਟ ਕੰਧ ਵਿਚ ਜਚ ਸਕਦੀ ਹੋਵੇ ਉਸ ਨੂੰ ਭਾਵੇਂ ਉਹ ਕਿਤੇ ਵੀ ਪਈ ਹੋਵੇ, ਕੋਈ ਨਾ ਕੋਈ ਚੁਕ ਕੇ ਲੈ ਆਵੇਗਾ।

ਬੰਧਨ : ਤੁਹਾਨੂੰ ਬੰਧਨ ਵਿਚ ਕੌਣ ਪਾਂਦਾ ਹੈ ? ਤੁਹਾਡੀਆਂ ਆਪਣੀਆਂ ਖ਼ਾਹਸ਼ਾਂ।

ਸੇਧ : ਕੋਈ ਪੁਰਸ਼ ਕਦੇ ਵੀ ਇਤਨਾ ਉਚਾ ਨਹੀਂ ਉਠਦਾ ਸਿਵਾਏ ਉਦੋਂ ਜਦੋਂ ਉਸ ਨੂੰ ਇਹ ਪਤਾ ਨਹੀਂ ਕਿ ਉਹ ਕਿਧਰ ਜਾ ਰਿਹਾ ਹੈ।

ਵਿਹਲ : ਥੋਰੋ ਗਹਿਣਿਆਂ ਨਾਲੋਂ ਵਿਹਲ ਨੂੰ ਚੰਗਾ ਸਮਝਦਾ ਸੀ ।

ਮਾਂ : ਮਾਂ ਦਾ ਜੀਵਨ ਇਕ ਖ਼ਾਮੋਸ਼ ਪ੍ਰਾਰਥਨਾ ਹੈ । ਉਸ ਦਾ ਸਰੀਰ ਪ੍ਰਮਾਤਮਾਂ ਦਾ ਮੰਦਰ ਹੈ ।

ਪ੍ਰਮਾਤਮਾਂ : ਪ੍ਰਮਾਤਮਾਂ ਨਾ ਤਾਂ ਸ੍ਰੀ ਹੈ ਨਾ ਸ੍ਰੀਮਤੀ ਤੇ ਨਾ ਹੀ ਕੁਮਾਰੀ । ਉਹ ਤਾਂ ਇਕ ਲੀਲਾ ਹੈ, ਭੇਤ ਹੈ ।

## ਸਵਾਮੀ ਰਾਮ ਤੀਰਥ ਦੇ ਕੁਝ ਹੋਰ ਇੱਕੇ ਦੁੱਕੇ ਵਿਚਾਰ

(੧) ਸਭ ਤੋਂ ਚੰਗਾ ਤੋਹਫ਼ਾ ਜਿਹੜਾ ਤੁਸੀਂ ਕਿਸੇ ਆਦਮੀ ਨੂੰ ਭੇਟ ਕਰ ਸਕਦੇ ਹੋ ਉਸ ਦੇ ਗਿਆਨ ਵਿਚ ਵਾਧਾ ਕਰਨਾ ਹੈ । ਅਜ ਤੁਸੀਂ ਕਿਸੇ ਪੁਰਸ਼ ਨੂੰ ਰੋਟੀ ਦੇ ਦਿਉ ਉਹ ਕੱਲ੍ਹ ਫਿਰ ਉਸੇ ਤਰ੍ਹਾਂ ਭੁੱਖਾ ਹੋਵੇਗਾ । ਉਸ ਨੂੰ ਕੋਈ ਕਲਾ ਜਾਂ ਹੁਨਰ ਸਿਖਾ ਦਿਓ ਇਸ ਨਾਲ ਉਹ ਸਾਰੀ ਉਮਰ ਆਪਣੀ ਰੋਟੀ ਕਮਾ ਸਕੇਗਾ ।

(੨) ਉਹ ਪੁਰਸ਼ ਜਿਹੜਾ ਮਨੁੱਖਾਂ ਦਾ ਆਗੂ (ਲੀਡਰ) ਬਣਨ ਦੀ ਸਮਰੱਥਾ ਰਖਦਾ ਹੈ ਉਹ ਕਦੇ ਵੀ, ਆਪਣੇ ਸਹਾਇਕਾਂ ਦੀ ਮੂਰਖ਼ਤਾ, ਆਪਣੇ ਪਿਛਲਗਾਂ ਤੇ ਚੇਲਿਆਂ ਦੀ ਨਾ-ਵਫ਼ਾਦਾਰੀ, ਮਨੁੱਖਾਂ ਦੀ ਨਾ-ਸ਼ੁਕਰਗੁਜ਼ਾਰੀ ਤੇ ਆਮ ਜਨਤਾ ਦੀ ਅਪ੍ਰਸੰਸਾ ਜਾਂ ਨਾ-ਕਦਰਦਾਨੀ ਦੀ, ਸ਼ਿਕਾਇਤ ਨਹੀਂ ਕਰੇਗਾ ।

(੩) ਕੁਝ ਅਜੇਹੇ ਲੋਕ ਨੇ ਜਿਨ੍ਹਾਂ ਵਾਸਤੇ ਦੇਸ਼ ਪਿਆਰ ਦਾ ਅਰਥ ਹੈ ਭੂਤ ਕਾਲ ਦੀ ਗਵਾਚੀ ਸ਼ਾਨ ਦਾ ਖ਼ਿਆਲ ਕਰ ਕਰ ਕੇ ਉਦਾਸ ਚਿਤ ਹੁੰਦੇ ਰਹਿਣਾ । ਦੀਵਾਲੀਆ ਸ਼ਾਹੂਕਾਰ ਉਹ ਹੈ ਜਿਹੜਾ ਪੁਰਾਣੀਆਂ ਵਹੀਆਂ ਤੇ ਮੁਕ ਚੁਕੇ ਖ਼ਾਤਿਆਂ ਨੂੰ ਫੋਲਦਾ ਰਹਿੰਦਾ ਹੈ ।

(੪) ਹਰ ਮਨੁੱਖ ਨੂੰ ਇਕੋ ਜਿਹੀ ਖੁਲ੍ਹ ਦਿਓ ਕਿ ਉਹ ਆਪਣਾ ਪੱਧਰ ਆਪ ਚੁਣ ਸਕੇ । ਆਪਣੀ ਗਰਦਨ ਮਰਜ਼ੀ ਅਨੁਸਾਰ ਉਚੀ ਕਰ ਸਕੇ ਪ੍ਰੰਤੂ ਆਪਣੇ ਪੈਰ ਸਾਧਾਰਨ ਧਰਤੀ ਉਪਰ ਰਖੇ । ਕਿਸੇ ਦੇ ਮੋਢਿਆਂ ਤੇ ਗਰਦਨ ਦਾ ਸਹਾਰਾ ਨਾ ਲਵੇ ਭਾਵੇਂ ਉਹ ਕਮਜ਼ੋਰ ਤੇ ਇਸ ਲਈ ਰਜ਼ਾਮੰਦ ਵੀ ਕਿਉਂ ਨਾ ਹੋਵੇ ।

(੫) ਅਸਾਂ ਲੋਕਾਂ ਵਿਚ ਕੇਵਲ ਕਦਰਦਾਨੀ ਤੇ ਪ੍ਰਸ਼ੰਸਾ ਦੀ ਭਾਵਨਾ ਨਾ ਕਿ ਟੀਕਾ ਟਿੱਪਣੀ ਕਰਨ ਦੀ ਆਦਤ ਪੈਦਾ ਕਰਨੀ ਹੈ। ਅਸੀਂ ਉਨ੍ਹਾਂ ਵਿਚ ਭਾਈਚਾਰੇ ਦਾ ਜਜ਼ਬਾ, ਮੇਲ ਜੋਲ ਕਰਨ ਦੀ ਅਨੁਭਵਤਾ, ਕਿਰਤ ਦੀ ਗੌਰਵਤਾ ਤੇ ਕਾਰਜਾਂ ਦੇ ਅਨੁਮਾਨਣ ਦੀ ਬਿਰਤੀ ਤੇ ਭਾਵਨਾ ਨੂੰ ਉਜਾਗਰ ਕਰਨਾ ਹੈ।

(੬) ਭਾਰਤ ਦੇ ਪਿਆਰਨ ਯੋਗ ਕੱਟੜ ਲੋਕ ਸ਼ਾਸਤਰਾਂ ਤੇ ਬੜੇ ਜ਼ੋਰ ਨਾਲ ਅਮਲ ਕਰਦੇ ਹਨ। ਅਜ ਸਾਡੇ ਦੇਸ਼ ਦਾ ਧਰਮ ਮੰਗ ਕਰਦਾ ਹੈ ਕਿ ਅਸੀਂ ਜ਼ਾਤ ਪਾਤ ਦੀਆਂ ਸਖ਼ਤ ਬੰਦਸ਼ਾਂ ਨੂੰ ਨਰਮ ਕਰੀਏ ਤੇ ਕੌਮੀ ਭਾਈਚਾਰੇ ਨੂੰ ਪੱਕਾ ਕਰਨ ਲਈ ਡੂੰਘੇ ਸ਼੍ਰੇਣੀ ਵਿਤਕਰਿਆਂ ਨੂੰ ਭੁੱਲ ਜਾਈਏ।

(੭) ਅਜ ਦੇ ਸਭਿਅ ਸਮਾਜ ਤੇ ਇਹ ਇਕ ਬੜਾ ਵਡਾ ਕਲੰਕ ਹੈ ਕਿ ਅਸਾਂ ਇਸਤਰੀ ਨੂੰ ਵਪਾਰਕ ਵਸਤੂ ਬਣਾ ਛਡਿਆ ਹੈ ਇਸਤਰੀ ਉਤੇ ਕਬਜ਼ਾ ਕਰਕੇ ਉਸ ਨੂੰ ਇਕ ਪੁਰਸ਼ ਦੀ ਮਲਕੀਅਤ ਬਣਾ ਦਿਤਾ ਜਾਂਦਾ ਹੈ ਇਵੇਂ ਜਿਵੇਂ ਕਿਸੇ ਰੁੱਖ ਜਾਂ ਮਕਾਨ ਦਾ ਉਹ ਮਾਲਕ ਹੁੰਦਾ ਹੈ।

(੮) ਇਸਤਰੀਆਂ, ਬੱਚਿਆਂ ਤੇ ਮਜ਼ਦੂਰਾਂ ਦੀ ਵਿੱਦਿਆ ਵਲੋਂ ਅਣਗਹਿਲੀ ਕਰਨਾ ਉਨ੍ਹਾਂ ਹੀ ਟਹਿਣੀਆਂ ਨੂੰ ਕੱਟਣ ਦੇ ਸਮਾਨ ਹੈ ਜਿਹੜੀਆਂ ਸਾਡਾ ਸਹਾਰਾ ਹਨ। ਇਥੇ ਹੀ ਬੱਸ ਨਹੀਂ ਅਜਿਹਾ ਕਰਨਾ ਸਾਡੀ ਕੌਮੀਅਤ ਦੇ ਰੁੱਖ ਨੂੰ ਜੜ੍ਹ ਤੋਂ ਕੱਟਣ ਦੇ ਨਿਆਈਂ ਹੈ।

(੯) ਆਜ਼ਾਦੀ ਨਾਲ ਸੋਚਣਾ ਜਾਂ ਸੁਤੰਤਰ ਵਿਚਾਰ ਰਖਣੇ ਭਾਰਤ ਵਿਚ ਕੁਫ਼ਰ ਸਮਝਿਆ ਜਾਂਦਾ ਹੈ ਜਾਂ ਸਭ ਤੋਂ ਭੈੜਾ ਜੁਰਮ। ਜੋ ਕੁਝ ਵੀ ਸਾਨੂੰ ਇਕ ਨਿਰਜੀਵ ਭਾਸ਼ਾ ਤੋਂ ਪ੍ਰਾਪਤ ਹੁੰਦਾ ਹੈ, ਉਸ ਨੂੰ ਅਸੀਂ ਬੜਾ ਪਵਿੱਤਰ ਸਮਝਦੇ ਹਾਂ।

(੧੦) ਭਾਰਤੀ ਰਾਜੇ ਮਹਾਰਾਜੇ ਤੇ ਸਰਦਾਰ ਆਪਣੀ ਤਾਕਤ, ਹਕੂਮਤ ਤੇ ਕੀਮਤੀ ਹੀਰੇ ਲਾਲ ਗਵਾ ਬੈਠਣ ਮਗਰੋਂ ਹੁਣ ਫੋਕੇ ਖ਼ਿਤਾਬਾਂ ਤੇ ਵਡੇ ਵਡੇ ਨਾਵਾਂ ਦੇ ਮਾਲਕ ਬਣ ਕੇ ਰਹਿ ਗਏ ਨੇ।



ਕਾਂਡ ੧੧

# ਕਵਿਤਾਵਾਂ ਤੇ ਪੱਤਰ

ਸਵਾਮੀ ਰਾਮ ਤੀਰਥ ਜਾਂ ਉਨ੍ਹਾਂ ਦਾ ਪਹਿਲਾ ਨਾਂ ਲਈਏ ਤਾਂ ਤੀਰਥ ਰਾਮ ਜਨਮ ਤੋਂ ਹੀ ਬੜੇ ਸਫਲ ਪੱਤਰ ਲੇਖਕ ਸਨ। ਉਨ੍ਹਾਂ ਦੇ ਮਨ ਵਿਚ ਆਇਆ ਇਕ ਮਾਮੂਲੀ ਜਜ਼ਬਾ ਵੀ ਝੱਟ ਹੀ ਪ੍ਰਗਟ ਹੋ ਜਾਂਦਾ ਸੀ। ਇਸ ਕਾਰਨ ਉਹ ਛੋਟੀ ਉਮਰ ਵਿਚ ਹੀ ਪੱਤਰ ਲਿਖਣ ਲਗ ਪਏ। ਜਦੋਂ ਉਨ੍ਹਾਂ ਦੀ ਵਾਕਫ਼ੀ ਭਗਤ ਧੰਨਾ ਮੱਲ ਨਾਲ ਹੋ ਗਈ ਤੇ ਉਨ੍ਹਾਂ ਨੇ ਭਗਤ ਜੀ ਨੂੰ ਆਪਣਾ ਨਾਇਕ ਬਣਾ ਲਿਆ ਤਾਂ ਆਪਣੇ ਜੀਵਨ ਦੀ ਹਰ ਘਟਨਾ ਬਾਰੇ ਉਨ੍ਹਾਂ ਨੂੰ ਪੱਤਰ ਲਿਖਣਾ ਆਪਣਾ ਫ਼ਰਜ਼ ਸਮਝ ਲਿਆ। ਜਿਸ ਦਿਨ ਤੋਂ ਉਹ ਇਕ ਕਾਲਜ ਦੇ ਵਿਦਿਆਰਥੀ ਦੀ ਹੈਸੀਅਤ ਵਿਚ ਲਾਹੌਰ ਆਏ ਉਨ੍ਹਾਂ ਨੇ ਆਪਣੇ ਗੁਰੂ ਨੂੰ ਪੱਤਰ ਲਿਖਣ ਦਾ ਇਕ ਸਿਲਸਿਲਾ ਅਰੰਭ ਦਿਤਾ। ਜਦ ਇਹ ਸਿਲਸਿਲਾ ਸਮਾਪਤ ਹੋਇਆ ਤਾਂ ਉਹ ਗਿਆਰਾਂ ਸੌ ਤੋਂ ਵਧੀਕ ਪੱਤਰ ਉਨ੍ਹਾਂ ਨੂੰ ਲਿਖ ਚੁਕੇ ਸਨ। ਇਹ ਸੁਭਾਵਿਕ ਹੈ ਕਿ ਇਨ੍ਹਾਂ ਪੱਤਰਾਂ ਵਿਚੋਂ ਬਹੁਤਿਆਂ ਵਿਚ ਤਾਂ ਸਵਾਮੀ ਜੀ ਦੇ ਨਿੱਤ ਦੇ ਜੀਵਨ ਦੀਆਂ ਸਾਧਾਰਨ ਘਟਨਾਵਾਂ ਦਾ ਵਰਨਣ ਹੈ ਜਿਨ੍ਹਾਂ ਦੀ ਦਿਲਚਸਪੀ ਕੇਵਲ ਸਵਾਮੀ ਜੀ ਤਕ ਜਾਂ ਭਗਤ ਧੰਨਾ ਮੱਲ ਤਕ ਹੀ ਸੀਮਤ ਹੋ ਸਕਦੀ ਹੈ। ਗੁਸਾਈਂ ਬਰਿਜ ਲਾਲ ਨੇ ਆਪਣੀ ਪੁਸਤਕ ਵਿਚ ਦਰਜਨਾਂ ਅਜਿਹੀਆਂ ਗੱਲਾਂ ਦਾ ਜ਼ਿਕਰ ਕੀਤਾ ਹੈ ਜਿਹੜੀਆਂ ਬੜੀਆਂ ਮਾਮੂਲੀ ਤੇ ਅਤਿ ਸਾਧਾਰਨ ਨੇ। ਅਸੀਂ ਉਨ੍ਹਾਂ ਦੀਆਂ ਕੁਝ ਮਿਸਾਲਾਂ ਦਿੰਦੇ ਹਾਂ। (੧) ਅਜ ਕਲ੍ਹ ਮੈਨੂੰ ਭੁੱਖ ਬਹੁਤ ਘੱਟ ਲਗਦੀ ਹੈ। ਮੇਰੇ ਮੂੰਹ ਦਾ ਸੁਆਦ ਕੌੜਾ ਰਹਿੰਦਾ ਹੈ। (੨) ਅੱਜ ਮੈਂ ਦਾਲ ਚਾੜ੍ਹੀ, ਪਰ ਦੇਗਚੀ ਵਿਚ ਪਾਣੀ ਬਹੁਤ ਪਾ ਦਿਤਾ। (੩) ਮੇਰੇ ਖੱਬੇ ਕੰਨ ਵਿਚ, ਅਜ ਮਾਮੂਲੀ ਦਰਦ ਹੈ ਤੇ ਸੱਜੀ ਵੀਣੀ ਤੇ ਇਕ ਛੋਟੀ ਜਿਹੀ ਫਿਨਸੀ ਨਿਕਲੀ ਹੋਈ ਹੈ। ਮੇਰੀ ਐਨਕ ਦਾ

ਇਕ ਸ਼ੀਸ਼ਾ ਡਿੱਗ ਪਿਆ ਹੈ। (੫) ਕਲ੍ਹ ਤੇ ਪਰਸੋਂ ਦੋ ਦਿਨ ਸਾਡੀ ਹਿਸਾਬ ਦੀ ਪ੍ਰੀਖਿਆ ਹੋਵੇਗੀ। (੬) ਮੇਰੀ ਪਤਨੀ ਦਾ ਭਰਾ ਰੋਜ਼ ਮੈਨੂੰ ਚਾਰ ਪੰਜ ਮਿੰਟ ਲਈ ਮਿਲਣ ਵਾਸਤੇ ਆਉਂਦਾ ਹੈ। (੭) ਮੇਰਾ ਇਕ ਜਮਾਤੀ ਅਜ ਸਵਰਗਵਾਸ ਹੋ ਗਿਆ ਹੈ। (੮) ਅਜ ਅਨਾਰਕਲੀ ਵਿਚ ਮੈਂ ਇਕ ਅਨੋਖੀਆਂ ਲੱਤਾਂ ਵਾਲੇ ਲੜਕੇ ਨੂੰ ਵੇਖਣ ਲਈ ਇਕ ਪੈਸਾ ਖ਼ਰਚਿਆ। (੯) ਕਲ੍ਹ ਬੜੀ ਜ਼ੋਰ ਦੀ ਵਰਖਾ ਹੋਈ, ਪਰ ਅਜ ਮੌਸਮ ਬੜਾ ਸਾਫ਼ ਹੈ। (੧੦) ਸੁੰਦਰ ਸਿੰਘ ਜਿਸ ਨੂੰ ਮੈਂ ਪੜ੍ਹਾਂਦਾ ਹਾਂ, ਅਜ ਗੁਜਰਾਂਵਾਲੇ ਇਕ ਸ਼ਾਦੀ ਵਿਚ ਸ਼ਾਮਲ ਹੋਣ ਲਈ ਗਿਆ ਹੋਇਆ ਹੈ।

ਪ੍ਰੰਤੂ ਸਵਾਮੀ ਰਾਮ ਤੀਰਥ ਦੇ ਜੀਵਨ ਦੀਆਂ ਮੁਖ ਘਟਨਾਵਾਂ ਦਾ ਜ਼ਿਕਰ ਵੀ ਇਨ੍ਹਾਂ ਪੱਤਰਾਂ ਵਿਚ ਹੀ ਮਿਲਦਾ ਹੈ। ਸਵਾਮੀ ਜੀ ਦੇ ਲਾਹੌਰ ਵਿਚ ਬਿਤਾਏ ਸਮੇਂ ਦਾ ਹਾਲ ਕੇਵਲ ਇਨ੍ਹਾਂ ਪੱਤਰਾਂ ਤੋਂ ਹੀ ਸਿਲਸਿਲੇਵਾਰ ਜੋੜ ਸਕੇ ਹਾਂ। ਇਨ੍ਹਾਂ ਸਾਰੇ ਪੱਤਰਾਂ ਨੂੰ ਸੰਭਾਲ ਕੇ ਰਖ ਲਿਆ ਗਿਆ ਹੈ ਤੇ ਇਸ ਸਮੇਂ ਇਹ 'ਰਾਮ ਤੀਰਥ ਪ੍ਰਤਿਸ਼ਠਨ,' ਵਾਰਾਨਸੀ ਕੋਲ ਨੇ। ਧੰਨਾ ਮੱਲ ਨੇ ਆਪਣੀ ਸਿਆਣਪ ਨਾਲ ਇਨ੍ਹਾਂ ਨੂੰ ਭਵਿੱਖ ਦੀਆਂ ਨਸਲਾਂ ਲਈ ਸੰਭਾਲ ਲਿਆ।

ਸਵਾਮੀ ਰਾਮ ਤੀਰਥ ਨੇ ਕੁਝ ਪੱਤਰ ਅੰਗ੍ਰੇਜ਼ੀ ਵਿਚ ਵੀ ਲਿਖੇ। ਇਨ੍ਹਾਂ ਵਿਚੋਂ ਬਹੁਤ ਤਾਂ ਉਦੋਂ ਲਿਖੇ ਜਦ ਉਹ ਅਮਰੀਕਾ ਵਿਚ ਸਨ ਤੇ ਬਾਕੀ ਜਦੋਂ ਉਹ ਆਪਣੇ ਬਦੇਸਾਂ ਦੇ ਦੌਰੇ ਤੋਂ ਵਾਪਸ ਭਾਰਤ ਆ ਗਏ ਸਨ। ਅਸੀਂ ਇਥੇ ਉਨ੍ਹਾਂ ਵਿਚੋਂ ਕੁਝ ਪੱਤਰ ਉਨ੍ਹਾਂ ਦੀ ਲਿਖਤ ਦੇ ਨਮੂਨੇ ਵਜੋਂ ਦਰਜ ਕਰਦੇ ਹਾਂ। ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਸਵਾਮੀ ਜੀ ਪੱਤਰਾਂ ਰਾਹੀਂ ਵੀ ਵੇਦਾਂਤ ਦਾ ਪ੍ਰਚਾਰ ਉਸੇ ਤਰ੍ਹਾਂ ਕਰਦੇ ਹਨ ਜਿਸ ਤਰ੍ਹਾਂ ਉਹ ਆਪਣੇ ਵਖਿਆਨਾਂ ਰਾਹੀਂ ਕਰਦੇ ਸਨ। ਇਨ੍ਹਾਂ ਪੱਤਰਾਂ ਵਿਚ ਸਵਾਮੀ ਜੀ ਦੇ ਨਿੱਜੀ ਜੀਵਨ ਬਾਰੇ ਬਹੁਤ ਘੱਟ ਸਾਮਗਰੀ ਹੈ।

ਪਹਿਲਾ ਪੱਤਰ :

ਇਹ ਪੱਤਰ ਸਾਸਟਾ ਸਪਰਿੰਗਜ਼ ਕੈਲੇਫ਼ੋਰਨੀਆ ਤੋਂ ਸ੍ਰੀਮਤੀ ਵੈਲਮੈਨ ਨੂੰ ਜਦੋਂ ਉਹ ਭਾਰਤ ਜਾਣ ਵਾਸਤੇ ਤਿਆਰੀ ਕਰ ਰਹੀ ਸੀ ਲਿਖਿਆ ਹੈ। ਇਹ ੧੦ ਅਕਤੂਬਰ, ੧੯੦੩ ਦਾ ਹੈ।

ਪਿਆਰੀ ਮਾਤਾ,

ਤੁਹਾਡਾ ਪਿਆਰਾ ਪੱਤਰ, ਕਾਗਜ਼ ਤੇ ਲਿਫ਼ਾਫ਼ਿਆਂ ਸਮੇਤ ਮਿਲਿਆ (ਉਸ ਨੇ ਸਵਾਮੀ ਜੀ ਨੂੰ ਕੁਝ ਸਟੇਸ਼ਨਰੀ ਭੇਜੀ ਸੀ) ਜਦੋਂ ਤੁਸੀਂ ਉਸ ਸੁਹਿਰਦ ਲੋਕਾਂ ਦੀ ਧਰਤੀ (ਭਾਰਤ) ਤੇ ਕਦਮ ਰਖੋਗੇ ਤਾਂ ਤੁਹਾਡਾ ਨਿੱਘਾ ਸਵਾਗਤ ਕੀਤਾ ਜਾਏਗਾ। ਰਾਮ ਨੇ ਤੁਹਾਡੀ ਖ਼ਬਰ ਭਾਰਤ ਵਾਸੀਆਂ ਨੂੰ ਕਰ ਦਿਤੀ ਹੈ। ਤੁਸੀਂ ਉਥੇ ਜਾਉਗੇ ਤਾਂ ਤੁਹਾਨੂੰ ਉਥੇ ਪਹੁੰਚਣ ਤੇ ਪਤਾ ਲਗੇਗਾ ਕਿ ਤੁਹਾਡਾ ਨਾਂ ਉਥੇ ਪਹਿਲੋਂ ਹੀ ਪਹੁਚ ਚੁਕਿਆ ਹੈ। ਜਿਥੇ ਕਿਥੇ ਤੁਸੀਂ ਰਸਤੇ ਵਿਚ ਠਹਿਰਣਾ ਚਾਹੋ, ਤੁਹਾਨੂੰ ਜੀਅ ਆਇਆਂ ਨੂੰ ਕਿਹਾ ਜਾਵੇਗਾ।

(ਫੇਰ ਇਕ ਸਵਾਲ ਦੇ ਉੱਤਰ ਵਜੋਂ) ਜਦ ਅਸੀਂ ਐਸ਼ ਆਰਾਮ, ਖੇਡ ਤਮਾਸ਼ੇ ਤੇ ਹਾਸੇ ਮਜ਼ਾਕ ਦੇ ਜੀਵਨ ਵਿਚ ਹੀ ਆਪਣੇ ਆਪ ਨੂੰ ਗੁਆ ਬੈਠਦੇ ਹਾਂ ਤਾਂ ਕੁਦਰਤ ਦੇ ਇਕ ਅਣਦਿਸਦੇ ਨਿਯਮ ਅਨੁਸਾਰ ਸਾਨੂੰ ਇਸ ਦਾ ਫਲ ਭੁਗਤਣਾ ਪੈਂਦਾ ਹੈ। ਸਾਨੂੰ ਨੀਵੇਂ ਹੋਣਾ ਪੈਂਦਾ ਹੈ। ਸਿਆਣਾ ਪੁਰਸ਼ ਹਮੇਸ਼ਾਂ ਆਪਣੇ ਦਿਲ ਨੂੰ ਸਾਵਧਾਨ ਰਖਦਾ ਹੈ ਤੇ ਕੇਵਲ ਪ੍ਰਮਾਤਮਾਂ ਵਿਚ ਆਪਣੀ ਲਿਵ ਲਾਈ ਰਖਦਾ ਹੈ।

ਉਹ ਦੁਨਿਆਵੀ ਪਦਾਰਥਾਂ ਵਲ ਦਰਿਆ ਦਿਲ ਨਾਲ ਦਾਤੇ ਵਾਂਗ ਬੇਪ੍ਰਵਾਹ, ਸ਼ਾਂਤ ਚਿਤ, ਬੇਲਾਗ, ਤੇ ਨਿਰਲੇਪ ਹੋ ਕੇ ਵੇਖਦਾ ਹੈ। ਇਹ ਪਵਿੱਤਰ ਰੁਚੀ ਦੁਨਿਆਵੀ ਕੰਮ ਕਾਜ ਕਰਦਿਆਂ ਵੀ ਕਾਇਮ ਰਖੀ ਜਾਂਦੀ ਹੈ। ਸਾਡੀ ਸਮੁਚੀ ਆਤਮਾ ਉਨ੍ਹਾਂ ਸਾਰੇ ਖ਼ਾਮੋਸ਼ ਅਨੁਭਵਾਂ ਨੂੰ ਅਡੋਲ, ਖ਼ੁਸ਼ਚਿਤ ਤੇ ਸ਼ਾਂਤ ਹਿਰਦੇ ਨਾਲ ਮਾਣਦੀ ਹੈ ਤੇ ਹਮੇਸ਼ਾ ਆਪਣੀ ਅਸਲੀ ਸ਼ਾਨ ਨੂੰ ਯਾਦ ਰਖਦੀ ਹੈ। "ਮੈਂ ਇਕੱਲਾ ਹਾਂ, ਕੇਵਲ ਇਕ। ਸੂਰਜ ਮੇਰਾ ਹੀ ਰੂਪ ਹੈ।" ਆਪਣੇ ਨਿੱਜੀ "ਸੂਰਜ" ਦਾ ਲਗਾਤਾਰ ਧਿਆਨ ਧਰਨਾ ਜਾਂ ਅਰਾਧਨਾ ਕਰਨਾ ਤੇ ਇਸ ਨੂੰ ਆਪਣੇ ਜੀਵਨ ਦੇ ਹਰ ਕਾਰਜ ਤੇ ਲਾਗੂ ਕਰਨ ਨਾਲ ਤੁਸੀਂ ਦ੍ਰਿਸ਼ਟਮਾਨ ਆਪਾ ਬਣ ਜਾਂਦੇ ਹੋ ਜਿਹੜਾ ਪ੍ਰੇਮ, ਚਾਨਣ ਤੇ ਜੀਵਨ ਦਾ ਸਭ ਤੋਂ ਉੱਚਾ ਪ੍ਰਕਾਸ਼ ਹੈ।

ਤੁਸੀਂ ਰਾਮ ਨੂੰ ਜਹਾਜ਼ ਤੇ ਬੈਠਣ ਤੋਂ ਪਹਿਲਾਂ ਚਿੱਠੀ ਲਿਖਣਾ; ਜਦੋਂ ਤੁਸੀਂ ਜਾਪਾਨ ਤੇ ਫਿਰ ਹਾਂਗ ਕਾਂਗ ਪਹੁੰਚੋਗੇ ਤਦ ਵੀ ਚਿੱਠੀ ਲਿਖਣਾ ਰਾਮ ਤੁਹਾਡੀ ਭਾਰਤ ਵਿਚ ਹਰ ਪ੍ਰਕਾਰ ਦੀ ਸਹਾਇਤਾ ਕਰਨ ਵਿਚ ਖ਼ੁਸ਼ੀ ਅਨੁਭਵ ਕਰੇਗਾ।'

ਤੁਹਾਡਾ ਪਿਆਰਾ ਪਵਿੱਤਰ ਆਪਾ

ਰਾਮ

ਦੂਸਰਾ ਪੱਤਰ :

ਇਹ ਪੱਤਰ ਵੀ ਸ੍ਰੀਮਤੀ ਵੈਲਮੈਨ ਵਲ ਹੈ ਤੇ ਪਹਿਲੀ ਅਕਤੂਬਰ, ੧੯੦੪ ਨੂੰ ਫ਼ਲੋਰੇਡਾ ਦੇ ਜੈਕਸਨ ਵਿਲਾ ਤੋਂ ਲਿਖਿਆ ਹੈ —

ਪ੍ਰਮਾਤਮਾ ਦੀ ਸਾਜੀ ਨਿਵਾਜੀ ਦੇਵੀ ਜੀਓ,

ਰਾਮ ਨੇ ਤੁਹਾਨੂੰ ਕਿਤਨੇ ਚਿਰ ਤੋਂ ਕੋਈ ਚਿੱਠੀ ਨਹੀਂ ਲਿਖੀ। ਇਸ ਦੇ ਕਾਰਨ ਨੇ —

(੧) ਰਾਮ ਸਦਾ ਹੀ ਬਹੁਤ ਰੁੱਝਾ ਰਿਹਾ ਹੈ।

(੨) ਕਦੇ ਕੋਈ ਪੱਤਰ ਭਾਰਤ ਵਿਚ ਕਿਸੇ ਨੂੰ ਨਹੀਂ ਲਿਖਿਆ ਸਿਵਾਏ ਉਨ੍ਹਾਂ ਪੱਤਰਾਂ ਦੇ ਜਿਹੜੇ ਅਖ਼ਬਾਰਾਂ ਨੂੰ ਭੇਜੇ।

(੩) ਇਹ ਜਾਣਦਿਆਂ ਕਿ ਤੁਸੀਂ ਬੜੇ ਚੰਗੇ ਲੋਕਾਂ ਨਾਲ ਰਹਿ ਰਹੇ ਹੋ। ਰਾਮ ਨੇ ਇਹ ਸੋਚਿਆ ਕਿ ਤੁਹਾਨੂੰ ਉਸ ਦੇ ਪੱਤਰਾਂ ਦੀ ਲੋੜ ਨਹੀਂ।

(੪) ਜਦ ਦੇ ਤੁਸੀਂ ਮਿਨੀਆਪੋਲਿਸ ਤੋਂ ਗਏ ਹੋ ਤੁਹਾਡੇ ਵਲੋਂ ਕੋਈ ਪੱਤਰ ਪ੍ਰਾਪਤ ਨਹੀਂ ਹੋਇਆ। ਪ੍ਰਮਾਤਮਾ ਕਰੇ, ਸ਼ਾਂਤੀ, ਰੱਬੀ ਬਰਕਤਾਂ, ਪ੍ਰੇਮ ਤੇ ਖ਼ੁਸ਼ੀ ਸਦਾ ਤੁਹਾਡੇ ਸੰਗੀ ਹੋਣ।

ਆਪਣੀ ਆਤਮਾ ਦੀ ਆਵਾਜ਼ ਪਹਿਚਾਣ ਕੇ ਚਲਦਿਆਂ ਤੁਸੀਂ ਕਿਸੇ ਨੂੰ ਕਦੇ ਧੋਖਾ ਨਹੀਂ ਦੇ ਸਕਦੇ। ਅਸੀਂ ਕਿਸੇ ਦੇ ਦੇਣਦਾਰ ਨਹੀਂ। ਸਾਡੀ ਸਾਰੀ ਮਿਹਨਤ ਹਮੇਸ਼ਾ ਪ੍ਰੇਮ ਦੀ ਮਿਹਨਤ ਹੋਣੀ ਚਾਹੀਦੀ ਹੈ। ਸਾਡਾ ਨਿਸ਼ਾਨਾ ਇਹ ਹੋਣਾ ਚਾਹੀਦਾ ਹੈ ਕਿ ਅਸੀਂ

ਹਮੇਸ਼ਾਂ ਸੇਵਾ ਲਈ ਤਤਪਰ ਤੇ ਮਾਲਦਾਰ ਹੋਈਏ ।

ਹਰ ਮਰਦ ਤੇ ਇਸਤਰੀ ਨੂੰ ਜੀਵਨ ਤਜਰਬਾ ਪ੍ਰਾਪਤ ਕਰਨ ਦੀ ਖੁਲ੍ਹ ਦਿਉ । ਸਾਡਾ ਫ਼ਰਜ਼ ਇਹੀ ਹੈ ਕਿ ਅਸੀਂ ਆਪਣੇ ਸਾਥੀਆਂ ਨੂੰ ਜੀਵਨ ਵਿਚ ਉੱਨਤੀ ਕਰਨ ਲਈ ਆਪਣੀ ਸੇਵਾ ਤੇ ਸਹਾਇਤਾ ਦਿੰਦੇ ਰਹੀਏ । ਪ੍ਰੰਤੂ ਇਹ ਉੱਨਤੀ ਨਿੱਗਰ, ਅਸਲੀ ਤੇ ਅਗੇ ਵਲ ਨੂੰ ਹੋਣੀ ਚਾਹੀਦੀ ਹੈ, ਨਾ ਕਿ ਫ਼ਰਜ਼ੀ । ਜਦ ਮੈਂ ਆਪਣੇ ਦੋਸਤਾਂ ਨੂੰ ਉਨ੍ਹਾਂ ਦੀ ਆਤਮਕ ਉੱਨਤੀ ਵਿਚ ਸਹਾਇਤਾ ਦੇਂਦਾ ਹਾਂ ਤਾਂ ਮੈਂ ਉਨ੍ਹਾਂ ਦਾ ਸਾਥੀ ਬਣ ਜਾਂਦਾ ਹੈ । ਜੋ ਕੁਝ ਵੀ ਤੁਸੀਂ ਕਰਦੇ ਹੋ ਤੇ ਜਿਥੇ ਕਿਧਰੇ ਵੀ ਤੁਸੀਂ ਰਹਿੰਦੇ ਹੋ, ਰਾਮ ਤੁਹਾਡੇ ਅੰਗ ਸੰਗ ਰਹਿੰਦਾ ਹੈ ।

ਸਦਾ ਚੇਤੇ ਰਖੋ :

''ਜੇਕਰ ਤੁਹਾਨੂੰ ਕਿਸੇ ਮਿੱਤਰ ਦੀ ਅਯੋਗ ਗੱਲ ਦਾ ਪਤਾ ਹੈ ਤਾਂ ਉਸ ਨੂੰ ਭੁੱਲ ਜਾਓ । ਜੇਕਰ ਉਸ ਬਾਰੇ ਤੁਹਾਨੂੰ ਕੋਈ ਚੰਗੀ ਗੱਲ ਪਤਾ ਹੈ ਤਾਂ ਦਸੋ । ਉਸ ਦਾ ਮੁਖੜਾ ਇਕ ਬੜੀ ਸ਼ਕਤੀਸ਼ਾਲੀ ਰਸਾਇਣ ਵਾਂਗ ਆਪਣੇ ਆਪ ਹੀ ਪਿਆਰ ਤੇ ਨੇਕੀ ਦੀ ਮੂਰਤ ਬਣ ਜਾਏਗਾ ।

ਨਿਡਰ ਤੇ ਸਦੀਵੀ ਦਾਤੇ ਦੀ ਰੁਚੀ ਸੂਰਜੀ ਹੈ । ਉਹ ਕਿਸੇ ਆਸ ਜਾਂ ਇੱਛਾ ਤੋਂ ਬਿਨਾਂ ਸੇਵਾ ਵਿਚ ਜੁਟਿਆ ਰਹਿੰਦਾ ਹੈ, ਆਪਣੇ ਸੁਤੰਤਰ ਪਿਆਰ ਵਿਚੋਂ ਜੀਵਨ ਤੇ ਰੌਸ਼ਨੀ ਖਿਲਾਰਦਾ ਹੈ, ਹਮੇਸ਼ਾਂ ਰੱਬੀ ਸ਼ਾਨ ਤੇ ਪ੍ਰਕਾਸ਼ ਦੇ ਰੂਪ ਵਿਚ ਵਿਚਰਦਾ ਹੈ, ਤੇ ਸਭ ਤੋਂ ਵਧੀਕ ਗੱਲ ਇਹ ਕਿ ਸਵਾਰਥ ਨੂੰ ਤਿਆਗ ਕੇ ਆਪਣੀ ਸ਼ਖ਼ਸੀਅਤ ਨੂੰ ਅਨੁਭਵ ਕਰਦਾ ਹੈ । ਇਹ ਹੀ ਮੁਕਤੀ ਜਾਂ ਨਿਜਾਤ ਦਾ ਪ੍ਰਤੱਖ ਸਰੂਪ ਹੈ ।

''ਮੈਂ ਰੱਬੀ ਰੋਟੀ ਖਾਵਾਂ
ਰੱਬੀ ਮਸਤੀ ਦੀ ਮਧੂ ਪੀਵਾਂ

ਅੰਦਰ ਬਾਹਰ ਰੱਬ ਦਾ ਚਾਨਣ
ਸਾਰਾ ਰੱਬ ਸਦਾ ਹੈ ਮੇਰਾ ।"

ਤੁਹਾਡਾ ਆਪਣਾ ਆਪ
ਸਵਾਮੀ ਰਾਮ

ਤੀਸਰਾ ਪੱਤਰ :

ਇਹ ਪੱਤਰ ਸਵਾਮੀ ਜੀ ਨੇ ਸ੍ਰੀਮਤੀ ਪਾਲਿਨ ਵਿਟਮੈਨ ਨੂੰ ਅਮਰੀਕਾ ਵਿਚ ਪੁਸ਼ਕਰ (ਰਾਜਸਥਾਨ) ਤੋਂ ਲਿਖਿਆ । ਲਿਖਣ ਦਾ ਸਮਾਂ ਫ਼ਰਵਰੀ ੧੯੦੫ ਦਾ ਅਖ਼ੀਰ ਹੈ । ਇਸ ਪੱਤਰ ਤੋਂ ਪ੍ਰਗਟ ਹੁੰਦਾ ਹੈ ਕਿ ਸਵਾਮੀ ਦੀ ਪ੍ਰਿਕਰਤੀ ਦੇ ਸੁਹੱਪਣ ਨੂੰ ਕਿਤਨਾ ਮਾਣਦੇ ਸਨ ।

ਸਭ ਤੋਂ ਪਿਆਰੀ ਤੇ ਅਤਿ ਨਿਵਾਜੀ,

ਰਾਮ ਇਕ ਸ਼ਾਂਤ, ਸਾਫ਼ ਤੇ ਡੂੰਘੀ ਝੀਲ ਦੇ ਕੰਢੇ ਰਹਿੰਦਾ ਹੈ । ਉਸ ਦੇ ਟਿਕਾਣੇ ਦੇ ਇਕ ਪਾਸੇ ਇਕ ਲੰਮੀ ਇਕਸਾਰ ਉੱਚੀ ਪਹਾੜੀ ਹੈ ਤੇ ਉਸ ਦੇ ਉਪਰ ਦੀ ਹਰਿਆਲੀ ਇੰਜ ਜਾਪਦੀ ਹੈ ਜਿਵੇਂ ਉਸ ਨੇ ਇਕ ਸਾਵਾ ਦੁਪੱਟਾ ਸਿਰ ਤੇ ਲਿਆ ਹੋਵੇ । ਇਥੇ ਅੰਬਾਂ ਦੇ ਝੁੰਡ ਬਹੁਤ ਹਨ । ਜਿਸ ਘਰ ਵਿਚ ਰਾਮ ਦਾ ਨਿਵਾਸ ਹੈ ਉਸ ਵਿਚ ਦੋ ਛੋਟੇ ਫੁੱਲਾਂ ਦੇ ਬਗੀਚੇ ਹਨ । ਰੰਗ ਬਰੰਗੇ ਸੋਹਣੇ ਮੋਰਾਂ ਦੀਆਂ ਡਾਰਾਂ ਆਪਣੇ ਧਾਤੀ ਗੋਲਿਆਂ 'ਚੋਂ ਕੁਰੱਖ਼ਤ ਆਵਾਜ਼ ਕਢਦੀਆਂ ਰਹਿੰਦੀਆਂ ਹਨ ।

ਬਤਖਾਂ ਝੀਲ ਵਿਚ ਤਰਦੀਆਂ ਤੇ ਟੁੱਭੀਆਂ ਮਾਰ ਰਹੀਆਂ ਹਨ...

ਇਸ ਝੀਲ ਨੂੰ 'ਧਰਤੀ ਦੀ ਅੱਖ' ਕਹਿੰਦੇ ਹਨ । ਰੁੱਖਾਂ ਨਾਲ ਲੱਦੀਆਂ ਪਹਾੜੀਆਂ ਤੇ ਚੋਟੀਆਂ ਇਸ ਦੇ ਭਰਵੱਟੇ ਹਨ । ਇਹ ਇਕ ਸ਼ੀਸ਼ਾ ਹੈ ਜਿਸ ਨੂੰ ਕੋਈ ਪੱਥਰ ਤੋੜ ਨਹੀਂ ਸਕਦਾ । ਇਸ ਦਾ ਪਾਰਾ ਕਦੀ ਵੀ ਆਪਣੀ ਚਮਕ ਨਹੀਂ ਗਵਾਏਗਾ, ਇਸ ਦੇ ਸਾਫ਼ ਚਮਕਦੇ ਪਾਣੀ ਵਿਚ ਸਾਰੀ ਮੈਲ ਡੁੱਬ ਜਾਂਦੀ ਹੈ, ਤੇ ਸੂਰਜ ਦੇ ਧੁੰਦਲੇ ਬੁਰਸ਼ ਨਾਲ ਹੂੰਝੀ ਤੇ ਪੂੰਝੀ ਜਾਂਦੀ ਹੈ — ਇਸ ਹੌਲੇ ਫੁੱਲ ਝਾੜਨ ਨਾਲ ।

ਇਹ ਝੀਲ ਇਕ ਅਜਿਹਾ ਉੱਚ ਕੋਟੀ ਦਾ ਚਰਿਤ੍ਰ ਹੈ ਜਿਸ ਨੂੰ ਰਾਮ ਨੇ ਪਹਿਲੀ ਵਾਰ ਵੇਖਿਆ ਹੈ। ਇਸ ਨੇ ਅਪਣੀ ਪਵਿੱਤਰਤਾ ਨੂੰ ਕਿਸ ਤਰ੍ਹਾਂ ਸਾਂਭਿਆ ਹੋਇਆ ਹੈ। ਉਨ੍ਹਾਂ ਸਾਰੀਆਂ ਲਹਿਰਾਂ ਦੇ ਬਾਵਜੂਦ ਇਸ ਦੇ ਮੁਖੜੇ ਉਤੇ ਇਕ ਵੀ ਝੁਰੜੀ ਨਹੀਂ ਪਈ। ਇਸ ਦੀ ਜਵਾਨੀ ਸਦੀਵੀ ਹੈ।

ਸਾਡੇ ਹਿਰਦੇ ਵੀ ਇਸ ਝੀਲ ਦੀ ਤਰ੍ਹਾਂ ਹੋਣੇ ਚਾਹੀਦੇ ਹਨ। ਇਥੇ —

ਪੰਛੀ ਸਾਵੇ ਲਾਲ ਚੋਲਿਆਂ ਵਿਚ ਲਟਕਣ ਪੀਂਘਾਂ ਝੂਟਣ ਜਾਂ
ਅਧਸੁੱਤੇ ਤਿਰਛੀਆਂ ਲਾਣ ਉਡਾਰੀਆਂ
ਹਰ ਰੁੱਖ ਉਤੇ ਪੀਂਘ ਸਤਰੰਗੀ
ਟਹਿਣੀਆਂ ਉਪਰ ਲਟਕਣੇ ਚਹਿਕਣ
ਮਧੁਰ ਗੀਤ ਗਾਉਂਦੇ ਸੌਂ ਜਾਂਦੇ
ਧੀਮੀ ਧੀਮੀ ਸੁਰ ਇਨ੍ਹਾਂ ਦੀ
ਸਾਥੋਂ ਸਭ ਤੋਂ ਬੇਪ੍ਰਵਾਹ

ਤੁਹਾਡੇ ਆਪਣੇ ਵਲੋਂ ਸ਼ਾਂਤੀ, ਅਸੀਸਾਂ ਤੇ ਪਿਆਰ
ਸਵਾਮੀ ਰਾਮ

ਚੋਥਾ ਪਤਰ :

ਇਹ ਪੱਤਰ ਸਵਾਮੀ ਰਾਮ ਤੀਰਥ ਨੇ ੧੧ ਅਕਤੂਬਰ, ੧੯੦੫ ਨੂੰ ਮੁਜ਼ੱਫਰ ਨਗਰ ਤੋਂ ਪੂਰਨ ਸਿੰਘ ਨੂੰ ਲਿਖਿਆ। ਸਵਾਮੀ ਰਾਮ ਤੀਰਥ ਜਦ ਉੱਤਰ ਖੰਡ ਦੀਆਂ ਪਹਾੜੀਆਂ ਵਿਚ ਰਹਿੰਦੇ ਸਖ਼ਤ ਬੀਮਾਰ ਹੋ ਗਏ ਤਾਂ ਉਥੇ ਹਵਾ ਦੀ ਬਦਲੀ ਲਈ ਗਏ ਸਨ।

ਪ੍ਰਾਣ ਪਿਆਰੇ,

ਸਰੀਰ ਤੇ ਧੂੜੀ ਹੋਈ ਬਿਭੂਤ ਚਮੜੀ ਨੂੰ ਸਾਫ਼ ਕਰ ਦਿੰਦੀ ਹੈ। ਸਰੀਰਕ ਰੋਗ ਵੀ ਇਸ ਤਰ੍ਹਾਂ ਦੀ ਇਕ ਵਡੀ ਬਖ਼ਸ਼ਸ਼ ਹਨ ਜਦੋਂ ਉਹ ਆਪਣੇ ਨਾਲ ਹੀ ਇਨਸਾਨ ਦੀ ਚਮੜੀ ਚੇਤਨਤਾ ਖ਼ਤਮ ਕਰ ਦਿੰਦੇ ਹਨ।

ਜਦ ਤਕ ਕਿਸੇ ਘਰ ਵਿਚ ਕੋਈ ਮ੍ਰਿਤਕ ਸਰੀਰ ਪਿਆ ਹੈ ਉਥੇ ਹਰ ਪ੍ਰਕਾਰ ਦੀਆਂ ਬੀਮਾਰੀਆਂ ਦਾ ਡਰ ਹੈ। ਜਦੋਂ ਉਹ ਮ੍ਰਿਤਕ ਸਰੀਰ (ਮੁਰਦਾ) ਉਥੋਂ ਚੁਕ ਲਿਆ ਜਾਂਦਾ ਹੈ ਤਾਂ ਉਥੇ ਤੰਦਰੁਸਤੀ ਪਸਰ ਜਾਂਦੀ ਹੈ। ਇਸ ਤਰ੍ਹਾਂ ਜਦ ਤਕ ਸਾਨੂੰ ਸਰੀਰਕ ਚੇਤੰਨਤਾ ਦੀ ਲੋਚਨਾ ਹੈ ਅਸੀਂ ਸੰਸਾਰ ਦੇ ਹਰ ਇਕ ਰੋਗ ਨੂੰ ਸੱਦਾ ਦਿੰਦੇ ਹਾਂ। ਇਸ ਸਰੀਰ ਨੂੰ ਇਸ ਦੇ ਬੰਧਨਾਂ ਸਮੇਤ ਅਗਨ ਭੇਟ ਕਰਨ ਦੀ ਦੇਰ ਹੈ ਕਿ ਸਾਡੀ ਬੇਨਜ਼ੀਰ ਸਰਬ ਸਮਰਥਾ ਸਾਡੇ ਕੋਲ ਮੁੜ ਆਉਂਦੀ ਹੈ।

ਵਾਹ ! ਵਾਹ !
ਡਰ ਤੇ ਈਰਖਾ ਤੋਂ ਮੁਕਤ
ਮੈਂ ਸਰਬ ਪਿਆਰ ਦਾ ਪਾਤਰ
ਦੁਖ ਤੇ ਪਾਪ ਤੋਂ ਦੂਰ
ਨਾ ਕੋਈ ਮੇਰਾ ਅੱਜ ਹੈ ਤੇ ਨਾ ਕੋਈ ਮੇਰੀ ਭਲਕ

ਵਾਲ ਦੀ ਖੱਲ ਉਧੇੜਨ ਵਾਲੇ ਦਿਮਾਗ਼ ਤੇ ਵੱਡੇ ਪੇਟ ਵਾਲੇ, ਵਿਦਵਾਨ ਮਹਾਤਮਾ, ਭੋਲੇ ਭਾਲੇ ਵਿਦਿਆਰਥੀਆਂ ਨੂੰ ਪ੍ਰਯੋਗਸ਼ਾਲਾ ਵਿਚ (ਆਪਣੀ ਵਿਦਵਤਾ) ਚਕ੍ਰਿਤ ਕਰਨ ਵਾਲੇ ਐਨਕਾਂ ਵਾਲੇ ਪਰੋਫ਼ੈਸਰ, ਗੰਜੇ ਸੁਵਕਤਾ ਜਿਨ੍ਹਾਂ ਨੂੰ ਸੁਣ ਕੇ ਸਰੋਤਿਆਂ ਵਿਚ ਚੁੱਪ ਵਰਤ ਜਾਂਦੀ ਹੈ। ਤੇ ਇਕ ਦੂਜੇ ਵਿਰੁਧ ਗਿਲੇ ਉਲ੍ਹਾਮੇ ਕੱਢਣ ਵਾਲੇ ਅਮੀਰ ਤੇ ਗ਼ਰੀਬ, ਮੈਂ ਹੀ ਇਹ ਸਭ ਕੁਝ ਹਾਂ।

ਪੰਜਵਾਂ ਪੱਤਰ :

ਇਹ ਆਖ਼ਰੀ ਨਮੂਨਾ ਇਕ ਹੋਰ ਪੱਤਰ ਦਾ ਹੈ ਜਿਹੜਾ ਸਵਾਮੀ ਜੀ ਨੇ ਜੂਨ ੧੯੦੬ ਦੇ ਅੰਤ ਵਿਚ ਵਸ਼ਿਸ਼ਟ ਆਸ਼ਰਮ ਤੋਂ ਰਾਏ ਬਹਾਦਰ ਬੈਜ ਨਾਥ ਨੂੰ ਲਿਖਿਆ ਸੀ।

"ਜੇਕਰ ਆਪ ਹੀ ਪ੍ਰਮੇਸ਼ਰ ਦੇ ਦ੍ਰਿਸਟੀਕੋਨ ਤੋਂ ਇਸ ਸੰਸਾਰ ਨੂੰ ਗਹੁ ਨਾਲ ਵੇਖਿਆ ਜਾਏ ਤਾਂ ਇਹ ਸੁੰਦਰਤਾ ਦਾ ਵੇਗ ਬਣ ਜਾਂਦਾ ਹੈ। ਇਹ ਖ਼ੁਸ਼ੀ ਤੇ ਉਲਹਾਸ ਦਾ ਪ੍ਰਗਟਾਅ ਤੇ ਆਤਮਕ ਆਨੰਦ ਦਾ ਸੋਮਾ ਪ੍ਰਤੀਤ ਹੋਣ ਲਗ ਪੈਂਦਾ ਹੈ। ਜਦੋਂ ਸਾਡੀ ਨਜ਼ਰ ਦੀਆਂ

ਹੱਦਾਂ ਟੁੱਟ ਜਾਂਦੀਆਂ ਹਨ ਤਾਂ ਕੋਈ ਸ਼ੈ ਵੀ ਸਾਨੂੰ ਬਦਸੂਰਤ ਨਹੀਂ ਦਿਸਦੀ। ਸਾਰਾ ਸੰਸਾਰ ਬੜਾ ਉੱਜਲ ਤੇ ਸੋਹਣਾ ਜਾਪਦਾ ਹੈ। ਪ੍ਰਕਿਰਤੀ ਦੀਆਂ ਸ਼ਕਤੀਆਂ ਹੀ ਸਾਡੇ ਹੱਥਾਂ, ਪੈਰਾਂ ਤੇ ਹੋਰ ਇੰਦਰੀਆਂ ਦਾ ਰੂਪ ਧਾਰ ਲੈਂਦੀਆਂ ਹਨ। ਕਿਉਂਕਿ ਆਪਾ ਹੀ ਅਨੰਦ ਹੈ ਤੇ ਅਨੰਤ ਹੈ ਇਸ ਲਈ ਸਵੈ-ਪ੍ਰਾਪਤੀ ਦਾ ਅਰਥ ਹੈ ਆਪਣੇ ਅੰਦਰੋਂ ਹੀ ਪਰਮ ਅਨੰਦ ਦੀ ਪ੍ਰਾਪਤੀ ਜਿਸ ਵਿਚ ਸਾਰਾ ਸੰਸਾਰ ਹੀ ਸਿਮਟ ਜਾਂਦਾ ਹੈ।

ਇਹ ਬ੍ਰਹਿਮੰਡ ਕਿਉਂਕਿ ਮੇਰੇ ਆਪੇ ਦਾ ਹੀ ਸਾਕਾਰ ਰੂਪ ਹੈ ਇਸ ਲਈ ਇਹ ਨਿਰੀ ਮਿੱਠਤ ਦਾ ਸਰੂਪ ਹੈ। ਮੈਂ ਕਿਸ ਨੂੰ ਦੋਸ਼ ਦਿਆਂ ? ਮੈਂ ਕਿਸ ਦੇ ਨੁਕਸ ਕਢਾਂ ?

ਹੇ ਖ਼ੁਸ਼ੀ, ਇਹ ਤਾਂ ਸਭ ਕੁਝ ਮੈਂ ਆਪ ਹੀ ਹਾਂ, ਓਮ।

* * *

ਸਫਲਤਾ ਤੇ ਥੁੜਾਂ ਬਾਰੇ ਵੇਦਾਂ ਨੇ ਰੱਖੀ ਕਾਨੂੰਨ ਦੀ ਬੜੇ ਸੋਹਣੇ ਢੰਗ ਨਾਲ ਵਿਆਖਿਆ ਕੀਤੀ ਹੈ। ਕਿਸੇ ਪੁਰਸ਼ ਨੂੰ ਕਹੋ ਕਿ ਸੱਚੇ ਦਿਲੋਂ ਕਿਸੇ ਵੀ ਵਸਤੂ ਨੂੰ ਸੱਚਾ ਜਾਂ ਭਰੋਸੇਯੋਗ ਸਮਝ ਲਏ। ਪਰ ਉਹੀ ਚੀਜ਼ ਹਰ ਹਾਲਤ ਵਿਚ ਉਸ ਦਾ ਸਾਥ ਛਡ ਜਾਏਗੀ ਤੇ ਉਸ ਨੂੰ ਜਵਾਬ ਦੇ ਜਾਏਗੀ। ਸੰਸਾਰ ਦਾ ਇਹ ਕਾਨੂੰਨ ਧਰਤੀ ਦੇ ਖਿੱਚ ਪਾਣ ਵਾਲੇ ਕਾਨੂੰਨ ਨਾਲੋਂ ਵੀ ਵਧੇਰਾ ਪੱਕਾ ਹੈ। ਸਾਡੀ ਆਤਮਾ ਸਾਨੂੰ ਜਿਹੜੀ ਸਭ ਤੋਂ ਵੱਡੀ ਅਸਲੀਅਤ ਤੇ ਸਚਿਆਈ ਦ੍ਰਿੜ੍ਹ ਕਰਾਂਦੀ ਹੈ। ਉਹ ਇਹ ਹੈ ਕਿ ਅਸੀਂ ਉਸ (ਪ੍ਰਮਾਤਮਾ) ਤੋਂ ਸਿਵਾ ਹੋਰ ਜੋ ਕੁਝ ਵੀ ਵੇਖਦੇ ਹਾਂ ਉਹ ਬਿਨਸਨ ਹਾਰ ਹੈ।

## ਸਵਾਮੀ ਜੀ ਦੀ ਅੰਗਰੇਜ਼ੀ ਕਵਿਤਾ

ਸਵਾਮੀ ਰਾਮ ਤੀਰਥ ਨਾ ਕੇਵਲ ਵਕਤਾ ਹੀ ਸਨ ਸਗੋਂ ਕਵੀ ਵੀ। ਉਹ ਆਪਣੀ ਅਤਿ ਉੱਤਮ ਸੂਝ ਤੇ ਅਨੁਭਵ ਸ਼ਕਤੀ ਨਾਲ ਆਪਣੇ ਦੁਆਲੇ ਤੋਂ ਬੜੀ ਜਲਦੀ ਤੇ ਚੁਸਤੀ ਨਾਲ ਪ੍ਰਭਾਵਿਤ ਹੁੰਦੇ ਸਨ। ਇਹ ਪ੍ਰਤਿਕਰਮ

ਅਕਸਰ ਕਵਿਤਾ ਦੇ ਰੂਪ ਵਿਚ ਉਨ੍ਹਾਂ ਦੇ ਹਿਰਦੇ ਵਿਚੋਂ ਫੁਟਦੇ ਸਨ। ਉਨ੍ਹਾਂ ਦੇ ਕਾਵਿਕ ਪ੍ਰਗਟਾਅ ਦਾ ਮਾਧਿਅਮ ਕਦੇ ਉਰਦੂ ਤੇ ਕਦੇ ਅੰਗਰੇਜ਼ੀ ਹੁੰਦਾ ਸੀ। ਕਿਉਂਕਿ ਉਨ੍ਹਾਂ ਨੇ ਫ਼ਾਰਸੀ ਜ਼ਬਾਨ ਦਾ ਅਧਿਅਨ ਬੜੀ ਦੇਰ ਤਕ ਤੇ ਮਿਹਨਤ ਨਾਲ ਕੀਤਾ ਸੀ ਇਸ ਲਈ ਉਨ੍ਹਾਂ ਦੀ ਉਰਦੂ ਕਵਿਤਾ ਬੜੀ ਸੁਲਝੀ ਹੋਈ ਤੇ ਪੁਖ਼ਤਾ ਹੁੰਦੀ ਸੀ ਤੇ ਉਸ ਵਿਚ ਛੰਦ ਜਾਂ ਤੋਲ ਦੇ ਕੋਈ ਨੁਕਸ ਨਹੀਂ ਹੁੰਦੇ ਸਨ। ਪ੍ਰੰਤੂ ਜਿਹੜੀਆਂ ਕਵਿਤਾਵਾਂ ਉਨ੍ਹਾਂ ਨੇ ਅੰਗਰੇਜ਼ੀ ਵਿਚ ਲਿਖੀਆਂ ਉਨ੍ਹਾਂ ਬਾਰੇ ਇਹ ਗੱਲ ਨਹੀਂ ਕਹੀ ਜਾ ਸਕਦੀ। ਉਨ੍ਹਾਂ ਦੇ ਅੰਦਰੋਂ ਬੜੀ ਜ਼ੋਰਦਾਰ ਪਰੇਰਨਾ ਪੈਦਾ ਹੁੰਦੀ ਸੀ ਤੇ ਉਹ ਪੋਪ ਵਾਂਗ ਕਵਿਤਾ ਕਹਿੰਦੇ ਸਨ ਕਿਉਂਕਿ ਕਵਿਤਾ ਉਨ੍ਹਾਂ 'ਚੋਂ ਫੁਟਦੀ ਸੀ। ਪ੍ਰੰਤੂ ਛੰਦ ਵਿੱਦਿਆ ਦੀ ਘਾਟ ਦੇ ਕਾਰਨ ਉਨ੍ਹਾਂ ਦੀ ਅੰਗਰੇਜ਼ੀ ਕਵਿਤਾ ਦੀਆਂ ਕਈ ਤਰੁਟੀਆਂ ਸੂਝਵਾਨ ਸਰੋਤਿਆਂ ਨੂੰ ਪਤਾ ਲਗ ਜਾਂਦੀਆਂ ਸਨ। ਪਰ ਅਸੀਂ ਤਾਂ ਇਸ ਦੇਸ ਵਿਚ ਸਵਾਮੀ ਰਾਮ ਤੀਰਥ ਦੀ ਕਵਿਤਾ ਦੇ ਭਾਵ ਅਰਥਾਂ ਨੂੰ ਉਨ੍ਹਾਂ ਦੇ ਲਿਖਣ ਢੰਗ ਨਾਲੋਂ ਵਧੀਕ ਮਹੱਤਤਾ ਦੇਂਦੇ ਹਾਂ। ਸਾਡੇ ਵਿਚੋਂ ਬਹੁਤਿਆਂ ਲਈ ਤਾਂ ਮਹੱਤਵਪੂਰਨ ਗੱਲ ਕੇਵਲ ਉਨ੍ਹਾਂ ਦੀ ਅੰਤਰੀਵ ਭਾਵਨਾ ਹੈ।

ਸਵੱਰਗਵਾਸੀ ਸੀ. ਐਫ਼. ਐਂਡਰਿਊਜ਼, ਜਿਨ੍ਹਾਂ ਨੇ ਸਵਾਮੀ ਜੀ ਦੀਆਂ ਸਾਹਿਤਕ ਲਿਖਤਾਂ ਲਈ ਉਥਾਨਕਾ ਲਿਖੀ ਸੀ ਤੇ ਜਿਨ੍ਹਾਂ ਨੂੰ ਅੱਠ ਜਿਲਦਾਂ ਵਿਚ "ਸਵਾਮੀ ਰਾਮ ਤੀਰਥ ਪਬਲੀਕੇਸ਼ਨਜ਼ ਲੀਗ, ਲਖਨਊ" ਨੇ ਪ੍ਰਕਾਸ਼ਤ ਕੀਤਾ ਸੀ, ਦਾ ਵੀ ਇਹੀ ਵਿਚਾਰ ਹੈ। ਉਨ੍ਹਾਂ ਨੇ ਲਿਖਿਆ :

> "ਸਵਾਮੀ ਜੀ ਆਪਣੀਆਂ ਲਿਖਤਾਂ ਵਿਚ ਕਾਫ਼ੀ ਅਦਲਾ-ਬਦਲੀ ਕਰ ਸਕਦੇ ਸਨ ਤੇ ਉਨ੍ਹਾਂ ਨੂੰ ਸੰਖੇਪ ਰੂਪ ਵੀ ਦੇ ਸਕਦੇ ਸਨ। ਉਹ ਆਪਣੀਆਂ ਅੰਗਰੇਜ਼ੀ ਕਵਿਤਾਵਾਂ ਜਿਹੜੀਆਂ ਉਨ੍ਹਾਂ ਨੇ ਆਪਣੀ ਆਤਮ ਪਰੇਰਨਾ ਦੇ ਅਧੀਨ ਸਮੇਂ ਸਮੇਂ ਲਿਖੀਆਂ, ਦੇ ਤੋਲ ਤੁਕਾਂਤ ਨੂੰ ਵੀ ਠੀਕ ਕਰ ਸਕਦੇ ਸਨ। ਪ੍ਰੰਤੂ ਉਨ੍ਹਾਂ ਦੇ ਪਾਠਕਾਂ ਨੂੰ ਇਸ ਦੇ ਕਾਰਨ ਜਿਹੜੀ ਘਾਟ ਆਉਂਦੀ ਹੈ ਉਸ ਦੇ ਮੁਕਾਬਲੇ ਤੇ ਉਨ੍ਹਾਂ ਦਾ ਲਾਭ ਬਹੁਤ ਹੈ। ਕਵਿਤਾ ਦੀਆਂ ਮਾਮੂਲੀ ਮਾਂਜਣ ਸਵਾਰਣ ਦੀਆਂ ਊਣਤਾਈਆਂ ਦੇ ਮੁਕਾਬਲੇ ਤੇ ਉਸ ਵਿਚ ਬੜੀ ਜੀਵਨ ਸ਼ਕਤੀ, ਸੱਤਾ ਤੇ ਤਾਜ਼ਗੀ ਲਭਦੀ ਹੈ।"

ਅਸਲ ਵਿਚ ਪਾਦਰੀ ਐਂਡਰਿਊਜ਼, ਸਵਾਮੀ ਜੀ ਦੀ ਕਾਵਿਕ ਭਾਵਨਾ ਨੂੰ ਜਿਹੜੀ ਉਨ੍ਹਾਂ ਦੀ ਫ਼ਿਲਾਸਫ਼ੀ (ਦਰਸ਼ਨ) ਦੀ ਜਿੰਦ ਜਾਨ ਹੈ, ਬੜੀ ਮਹਾਨਤਾ ਦਿੰਦੇ ਹਨ। ਇਹ ਭਾਵਨਾ ਉਨ੍ਹਾਂ ਦੇ ਵਿਚਾਰਾਂ, ਪ੍ਰਕਿਰਤੀ ਨਾਲ ਰੋਮਾਂਚਕ ਪਿਆਰ, ਉਨ੍ਹਾਂ ਦੀ ਸੁਤੇ ਸਿੱਧ ਉਪਜਦੀ ਖ਼ੁਸ਼ੀ ਤੇ ਪ੍ਰਸੰਨਤਾ ਉਨ੍ਹਾਂ ਦੇ ਗੀਤਾਂ ਵਿਚੋਂ ਡੁਲ੍ਹ ਡੁਲ੍ਹ ਪੈਂਦੀ ਹੈ। ਪਾਦਰੀ ਐਂਡਰਿਊਜ਼ ਨੇ ਸਵਾਮੀ ਰਾਮ ਤੀਰਥ ਦੇ ਵੇਦਾਂਤ ਦੀ ਵਿਆਖਿਆ ਦੀ, ਜਿਸ ਅਨੁਸਾਰ ਉਨ੍ਹਾਂ ਨੇ ਵੇਦਾਂਤ ਦੀ ਤੁਲਨਾ ਈਸਾਈ ਮੱਤ ਦੀ ਕੌਮੀ ਤੇ ਸਮਾਜੀ ਖੇਤਰ ਵਿਚ ਪਰਉਪਕਾਰੀ ਭਾਵਨਾ ਨਾਲ ਕੀਤੀ ਹੈ, ਬੜੀ ਉਪਮਾ ਕੀਤੀ ਹੈ। ਉਨ੍ਹਾਂ ਨੂੰ ਸਵਾਮੀ ਰਾਮ ਤੀਰਥ ਦੇ ਸੰਤੁਸ਼ਟਤਾ ਤੇ ਖ਼ੁਸ਼ੀ ਨਾਲ ਸੁਭਾਵਕ ਪਿਆਰ ਦਾ ਪ੍ਰਗਟਾਅ ਉਨ੍ਹਾਂ ਦੀ ਕਵਿਤਾ ਵਿਚ ਲਭਦਾ ਹੈ ਤੇ ਇਹ ਪ੍ਰਗਟਾਅ ਉਨ੍ਹਾਂ ਦੇ ਆਪਣੇ ਹਾਸਿਆਂ ਤੇ ਆਤਮਕ ਅਨੰਦ ਦੀ ਗੂੰਜ ਦੂਜਿਆਂ ਦੇ ਦਿਲ ਵਿਚ ਪੈਦਾ ਕਰਦਾ ਹੈ।

ਅਸੀਂ ਹੇਠਾਂ ਸਵਾਮੀ ਜੀ ਦੀਆਂ ਕੁਝ ਅੰਗਰੇਜ਼ੀ ਕਵਿਤਾਵਾਂ ਦਾ ਅਨੁਵਾਦ ਦਿੰਦੇ ਹਾਂ। ਇਨ੍ਹਾਂ ਵਿਚੋਂ ਹਰ ਇਕ ਵੇਦਾਂਤ ਦਾ ਸੁਨੇਹਾ ਦਿੰਦੀ ਹੈ ਜਦ ਕਦੇ ਪ੍ਰਕਿਰਤੀ ਦਾ ਸੁਹੱਪਣ ਉਨ੍ਹਾਂ ਦਾ ਕੇਂਦਰੀ ਵਿਸ਼ਾ ਹੁੰਦਾ ਹੈ —

(੧)

ਮੇਰੇ ਮਨ ਦੇ ਮੰਦਰ ਵਿਚ<br>
ਪ੍ਰੇਮ ਦੀ ਜੋਤੀ ਦਾ ਪ੍ਰਕਾਸ਼<br>
ਦਿਸਦੀਆਂ ਚੋਭਾਂ ਬੇਅੰਤ ਰੋਸ਼ਣ<br>
ਪ੍ਰੇਮ ਫੁੱਲਾਂ ਦੀ ਮਹਿਕ ਬੜੀ ਹੈ<br>
ਖਿੜ ਖਿੜ ਪੈਂਦੀ ਖ਼ੁਸ਼ੀ ਦਾ ਸੋਮਾ<br>
ਸਦੀਵੀ ਕਿਰਨਾਂ ਦੇ ਜੋਬਨ ਵਿਚ ਮੱਤਾ।

* * *

ਸੁਨਹਿਰੀ ਖੰਭਾਂ ਵਾਲੇ ਸੁਤੰਤ੍ਰ ਪੰਛੀ<br>
ਖ਼ੁਸ਼ੀ ਤੇ ਉਸਤਤ ਦੇ ਗੀਤ ਨੇ ਗਾਉਂਦੇ<br>
ਬਹਾਰ ਦੀਆਂ ਬਰਕਤਾਂ ਦੇ ਪਿਆਰੇ

ਸਵਾਗਤ ਦੇ ਨਿੱਘੇ ਨਗ਼ਮੇ ਅਲਾਪਣ
ਪਹੁ ਫੁਟਾਲੇ ਦੀ ਗੁਲਾਬੀ ਭਾਹ
ਪਰਬਤ, ਝੀਲਾਂ, ਮੈਦਾਨ ਸ਼ਿੰਗਾਰੇ
ਸਦੀਵੀ ਸੁਹੱਪਣ ਦੇ ਵਰ੍ਹਾਊ ਬੱਦਲ
ਅੰਮ੍ਰਿਤ ਦੀ ਹਨ ਛਹਿਬਰ ਲਾਉਂਦੇ
ਪੀਂਘ ਸਤਰੰਗੀ ਦਿਸ-ਹੱਦੇ ਨੂੰ
ਮੁਸਕਾਣਾਂ ਨਾਲ ਪਈ ਸ਼ਿੰਗਾਰੇ ।

* * *

## (੨)

ਹੇਠ ਦਿਤਾ ਅਨੁਵਾਦ ਉਸ ਕਵਿਤਾ ਦਾ ਹੈ ਜਿਹੜੀ ਸਵਾਮੀ ਰਾਮ ਤੀਰਥ ਨੇ ਕੈਲੀਫ਼ੋਰਨੀਆਂ ਦੇ 'ਸਾਸਟਾ ਸਪਰਿੰਗਜ਼' ਵਿਚ ਅੱਧੀ ਰਾਤ ਸਮੇਂ ਲਿਖੀ ਜਦੋਂ ਚੰਨ ਦੀਆਂ ਕਿਰਨਾਂ ਉਨ੍ਹਾਂ ਦੀ ਕੁਟੀਆ ਵਿਚ ਚਮਕਦੀਆਂ ਦਿਸੀਆਂ —

ਉੱਚੇ ਪਰਬਤਾਂ ਦੀਆਂ ਟੀਸੀਆਂ ਤੋਂ
ਪਿਆ ਮੈਨੂੰ ਝਾਤੀਆਂ ਮਾਰੇ
ਮੇਰੀ ਇਕਾਂਤ ਕੁਟੀਆ ਨੂੰ ਤਾੜੇ
ਸ਼ਰਮਾਕਲ ਇਕ ਕੁੜੀ ਦੇ ਵਾਂਗ
ਚਾਰ ਚੁਫੇਰੇ ਤੂੰ ਪਿਆ ਤੱਕੇਂ
ਕਿ ਤੈਨੂੰ ਕੋਈ ਤੱਕ ਨਾ ਲਏ ।
ਪੂਣੀ ਚਿੱਟਾ ਅੰਬਰੀ ਮੁਖੜਾ
ਬੜਾ ਹੈ ਬੇਹਿਸ ਤੇ ਸ਼ਰਮਾਕਲ
ਐਪਰ ਵਧੇਂ ਦਲੇਰੀ ਨਾਲ

ਮੁਖੜੇ ਤੇਰੇ ਲੱਜਾ ਦੀ ਭਾਹ
ਖਿੜਕੀ ਰਾਹੀਂ ਫ਼ਰਸ਼ 'ਤੇ ਪਸਰੇ

ਤੇ ਫਿਰ ਮੇਰੇ ਬਿਸਤਰ ਟਿਕਦੀ
ਮੇਰੇ ਉਤੇ ਝੁਕਦੀ
ਮੇਰੇ ਭਰਵੱਟਿਆਂ ਨੂੰ ਚੁੰਮਦੀ
ਅੱਖਾਂ ਮੇਰੀਆਂ ਚੁੰਮ ਜਗਾਉਂਦੀ
ਤੇਰੀ ਜੀਵਨ ਦਾਤੀ ਛੁਹ
ਤੇਰੀ ਚੁੱਪ ਬੋਲੀ ਵਾਲੀ ਤੱਕਣੀ।
ਤੇਰੇ ਮਿੱਠੇ ਮਿੱਠੇ ਸੁਆਸ
ਤੇਰੇ ਉੱਜਲੇ ਸੁਹਣੇ ਸੁਆਸ
ਮੇਰੀ ਨੀਂਦਰ ਮੈਥੋਂ ਖੁਸਦੇ
ਤੂੰ ਤੇ ਮੈਂ
ਇਕੱਠੇ ਲੇਟੇ
ਕੁਝ ਪਲ ਅਸੀਂ ਇੰਜ ਹੀ ਲੇਟੇ
ਮੈਂ ਤੇਰੇ ਪ੍ਰੇਮ ਦੀ ਮਧਰਾ ਪੀਂਦਾ
ਇਕ ਦੂਜੇ ਵਿਚ ਗੁਆਚ ਹਾਂ ਜਾਂਦੇ।

(੩)

ਸਭਿਅਤਾ ਨੂੰ ਸੰਬੋਧਨ ਕਰਕੇ —

ਸਭਿਅਤਾ, ਇਕ ਅਵਾਰਾ ਸੁਪਨਾ
ਨਾਵਾਂ, ਥਾਵਾਂ ਦੀ ਇਹ ਪੁਜਾਰੀ
ਵਖਾਲੇ ਦੀ ਮੂਰਖ ਧੂੜ ਉਡਾਵੇ
ਨਾ ਜਾਣੇ ਆਪ ਹਨੇਰੇ ਰਹਿੰਦੀ
ਵਾਲ ਸਵਾਰਨ ਚੜ੍ਹੇ ਪਹਾੜੀਂ
ਮਹਿਮਾ ਖ਼ਾਤਰ ਆਪਾ ਮਾਰੇ
ਲੋਕਾਂ ਨੂੰ ਖ਼ੁਸ਼ ਰੱਖਣ ਦੇ ਲਈ
ਆਪਣੇ ਆਪੇ ਦਾ ਕਰੇ ਨਿਰਾਦਰ

ਅਧੀਨਾਂ ਦੇ ਇਸ਼ਾਰਿਆਂ 'ਤੇ ਨੱਚਦੀ
ਫ਼ੈਸ਼ਨਾਂ ਪੱਟੇ, ਮਹਾਂ ਲੁੱਚਿਆਂ ਦੀ
ਨਕਲ ਉਤਾਰਦੀ, ਪਿੱਛੇ ਲਗਦੀ
ਰਿਵਾਜੀ, ਬਨਾਉਟੀ ਜੀਵਨ ਜੀਉਂਦੀ
ਹਰ ਕਦਮ 'ਤੇ ਪੁੱਛਦੀ
"ਕੀ ਇਸ 'ਚੋਂ ਕੁਝ ਪ੍ਰਾਪਤ ਹੋਏਗਾ ?"
ਤੇ ਡਰਦੀ
"ਲੋਕ ਕੀ ਕਹਿਣਗੇ ?"
ਕਿਤਨੀ ਕਾਇਰ
ਦੁਬਲੀ ਪਤਲੀ ਕਾਨੇ ਵਰਗੀ
ਹਰ ਮੋੜ ਤੋਂ ਡਰਦੀ
ਤੇ ਕੌਮਾਂ ਦੀ ਬੀਮਾਰੀ
ਖ਼ੁਰਕ ਤਾਪ ਜਿਹੀ
ਕੌਮਾਂ ਨੂੰ ਨਿਰਬਲ ਤੇ ਪਾਗਲ ਕਰਦੀ
ਤਿਆਗ ਇਹ ਵਾਦੀਆਂ ਤੇ ਹੰਕਾਰ
ਸਿਆਣੀ ਬਣ, ਸਿਆਣੀ ਬਣ, ਸਿਆਣੀ ਬਣ ।

(੪)

ਖ਼ੁਸ਼ੀ ਦਾ ਭੇਤ —

ਏਧਰ ਆ, ਏਧਰ ਆ
ਹੇ ਚਹਿਕਦੇ ਪੰਛੀ
ਤੇ ਮੈਨੂੰ ਆਪਣੀ ਵਿਥਿਆ ਦਸ ਜਾ
ਕਿਵੇਂ ਤੂੰ ਸਦਾ ਖ਼ੁਸ਼ ਤੇ ਪ੍ਰਸੰਨ ਹੈਂ ਰਹਿਦਾ
ਭਲਕ ਦਾ ਤੈਨੂੰ ਫ਼ਿਕਰ ਨਹੀਂ ਹੈ ?
ਪੰਛੀ ਹੌਲੀ ਚਹਿਕਿਆ ਤੇ ਮੈਨੂੰ ਕੰਨ ਵਿਚ ਦਸਿਆ

''ਕਾਰਨ ਬੜਾ ਸੌਖਾ ਤੇ ਸਪੱਸ਼ਟ ਹੈ :
ਮੈਂ ਧੁੱਪ ਤੇ ਸਾਵੇ ਰੁੱਖਾਂ ਨੂੰ ਪਿਆਰ ਕਰਦਾ
ਸਮੂੰਹ ਪ੍ਰਿਕਰਤੀ, ਠੰਢੀ ਠੰਢੀ ਹਵਾ ਦਾ ਆਸ਼ਕ
ਮੈਂ ਫਿਰ ਕਿਉਂ ਬੁੱਲ੍ਹ ਟੇਰਾਂ ਤੇ ਉਦਾਸ ਹੋਵਾਂ ।
ਜਦੋਂ ਕੁਦਰਤ ਮੇਰੇ ਗਿਰਦ ਹੱਸ ਰਹੀ
ਤੇ ਮੇਰੀ ਸੇਵਾ ਲਈ ਭਰੇ ਭੰਡਾਰਾਂ ਨਾਲ
ਸਦਾ ਰਾਜ਼ੀ ਤੇ ਹੈ ਤਿਆਰ ।
ਜੇ ਮੈਂ ਖ਼ੁਸ਼ੀ ਨਾਲ ਹੱਸਾਂ, ਗਾਵਾਂ ਤੇ ਚਹਿਕਾਂ
ਤੇ ਖ਼ੁਸ਼ੀ ਖ਼ੁਸ਼ੀ ਆਪਣਾ ਕੰਮ ਕਰਾਂ
ਕੁਦਰਤ ਤੇ ਮੈਂ ਇਕੋ ਜਿੰਦ ਹਾਂ
ਤੇ ਉਹ ਸਦਾ ਹੀ ਮੇਰੀ ਦਾਸੀ ।''

(੫)

ਮੇਰੇ ਮਹਿਬੂਬ ਵਰਗਾ ਕੌਣ ?
ਮੈਂ ਆਪਣੇ ਪਿਆਰੇ ਵਰਗਾ ਕਿਥੋਂ ਲੱਭ ਸਕਦਾ ਹਾਂ ?
ਕੀ ਉਸ ਵਰਗਾ ਕੋਈ ਅਨਭਵ ਕੀਤਾ ਜਾ ਸਕਦਾ ਹੈ ?
ਕੀ ਉਸ ਦਾ ਚਿੱਤਰ ਕਿਸੇ ਫ਼ੋਟੋ ਕੈਮਰੇ ਵਿਚ ਆ ਸਕਦਾ ਹੈ ?
ਕੀ ਕੋਈ ਕਲਾਕਾਰ ਉਸ ਦਾ ਚਿੱਤਰ ਲੈ ਸਕਦਾ ਹੈ ?
ਕੀ ਉਹ ਰੰਗ ਤੇ ਜਿਸਮ ਵਿਚ ਵਿਖਾਇਆ ਜਾ ਸਕਦਾ ਹੈ ?
ਸਥੂਲ ਫ਼ੋਟੋ ਕੈਮਰਾ ਆਪ ਪਿਘਲ ਗਿਆ ।
ਉਸ ਦੇ ਪ੍ਰਕਾਸ਼ ਦਾ ਹੜ੍ਹ ਇਤਨਾ ਜ਼ੋਰਦਾਰ ਸੀ
ਮੈਂ ਆਪਣੇ ਪਿਆਰੇ ਦੀ ਤਸਵੀਰ ਕਿਵੇਂ ਲੈ ਸਕਦਾ ਹਾਂ ?
ਮੈਂ ਆਪਣੇ ਮਨ ਨੂੰ ਉਸ ਦਾ ਚਿੱਤਰ ਲੈਣ ਲਈ ਸਾਹਮਣੇ ਟਿਕਾਇਆ
ਆਪਣੀਆਂ ਅੱਖਾਂ ਨੂੰ ਉਸ ਦਾ ਚਿੱਤਰ ਲੈਣ ਲਈ ਸਾਹਮਣੇ ਕੀਤਾ
ਆਪਣੇ ਦਿਲ ਦੇ ਕੈਮਰੇ ਨੂੰ ਉਸ ਵਲ ਮੋੜਿਆ
ਉਹ ਸਾਰਾ ਸਾਮਾਨ ਪਿਘਲ ਗਿਆ

ਉਸ ਦੇ ਪ੍ਰਕਾਸ਼ ਦਾ ਹੜ੍ਹ ਬੜਾ ਜ਼ੋਰਦਾਰ ਸੀ
ਮੈਂ ਆਪਣੇ ਪਿਆਰੇ ਦੀ ਤਸਵੀਰ ਕਿਵੇਂ ਲੈ ਸਕਦਾ ਹਾਂ ?
ਕਿਉਂ ਨਾ ਮੈਂ ਉਸ ਨੂੰ ਹੀ ਪ੍ਰਾਪਤ ਕਰਾਂ
ਜੇ ਮੈਂ ਉਸ ਦੀ ਤਸਵੀਰ ਨਹੀਂ ਲੈ ਸਕਦਾ ।
ਕਹਿੰਦੇ ਸੂਰਜ ਉਸ ਦੀ ਤਸਵੀਰ
ਕਹਿੰਦੇ ਮਨੁੱਖ ਵੀ ਉਸੇ ਦੀ ਮੂਰਤ
ਕਹਿੰਦੇ ਉਹ ਤਾਰਿਆਂ ਵਿਚ ਚਮਕੇ
ਕਹਿੰਦੇ ਫੁੱਲਾਂ ਦੀ ਵਾਸ਼ਨਾ ਉਸੇ ਦੀ ਮੁਸਕਾਨ
ਕਹਿੰਦੇ ਬੁਲਬੁਲਾਂ ਦੇ ਰਾਗ ਉਸੇ ਦੇ ਗੀਤ
ਕਹਿੰਦੇ ਵਾਯੂ ਮੰਡਲ ਵਿਚ ਉਹ ਸਾਹ ਲੈਂਦਾ
ਕਹਿੰਦੇ ਮੇਰਾ ਪਿਆਰਾ ਵਸਦੇ ਬੱਦਲਾਂ ਰਾਹੀਂ ਹੰਝੂ ਕੇਰਦਾ ।
ਆਖਦੇ ਉਹ ਸਿਆਲੇ ਦੀਆਂ ਰਾਤਾਂ ਵਿਚ ਸੌਂਦਾ ।
ਆਖਦੇ ਉਹ ਖੇਡਦੀਆਂ ਨਦੀਆਂ ਵਿਚ ਵਹਿੰਦਾ
ਆਖਦੇ ਉਹ ਸਤਰੰਗੀਆਂ ਪੀਂਘਾਂ ਝੂਟਦਾ ।

(੬)

ਮੈਂ ਜ਼ਾਤ ਧਰਮ ਨਾ ਜਾਣਾ
ਮੈਂ ਕੇਵਲ ਕਰਮ ਪਛਾਣਾਂ
ਮੈਂ ਨਾ ਜਾਣਾ ਜ਼ਾਤ ਕਬੀਲਾ
ਬਸ ਮਰਦ ਮਰਦ ਦੀ ਲੀਲਾ
ਦੁਖ, ਸੁਖ ਤੇ ਪਿਆਰ ਬੰਦੇ ਦਾ ਵਿਰਸਾ
ਕੌਣ ਉਚਾ ? ਕੌਣ ਨੀਵਾਂ ?
ਪਰਬਤ, ਵਾਦੀਆਂ, ਆਕਾਸ਼ ਤੇ ਸਾਗਰ
ਸਾਰੀ ਮਨੁੱਖਤਾ ਦੀ ਮਲਕੀਅਤ

ਇਹ ਤਖ਼ਤ ਤਾਜ ਤੇ ਕਲਗ਼ੀ ਕਿਹੜੇ ਕੰਮ ?
ਜੇਕਰ ਦਿਲ ਵਿਚ ਨਹੀਂ ਮਨੁੱਖ ਦਾ ਗ਼ਮ ।
ਜੀਵਨ ਕੇਵਲ ਨਿਸਚਾ, ਜੀਵਨ ਕੇਵਲ ਆਸ
ਅਸਲੀ ਜੀਵਨ ਉੱਚੇ ਚੜ੍ਹਨ ਲਈ ਅਣਥਕ ਘੋਲ ।

ਅਸਲੀ ਜੀਵਨ ਉਹ ਅੱਖ ਉਹ ਦਿਮਾਗ਼
ਜਿਸ ਨੂੰ ਦਿਸੇ ਇਕ ਰੱਬ ਤੇ ਇਕ ਮਾਨਵਤਾ ।

(੭)

ਸਾਗਰ ਛੱਲਾਂ ਮਾਰਦੇ ਤੇ ਦਰਿਆ ਚੜ੍ਹਦੇ
ਮੇਰੇ ਅੰਦਰ, ਮੇਰੇ ਅੰਦਰ, ਮੇਰੇ ਅੰਦਰ ।
ਫੁੱਲ ਟਹਿਕਣ ਤੇ ਪਿਛੋਂ ਦੀ ਹਵਾ ਚੱਲੇ
ਮੇਰੇ ਅੰਦਰ, ਮੇਰੇ ਅੰਦਰ, ਮੇਰੇ ਅੰਦਰ ।
ਵੱਡੇ ਵੱਡੇ ਮੇਲੇ ਲਗਣ, ਯੁਧ ਹੋਣ,
ਮੇਰੇ ਅੰਦਰ, ਮੇਰੇ ਅੰਦਰ, ਮੇਰੇ ਅੰਦਰ ।
ਪਰਬਤ ਉਭਰਣ ਕੁਦਰਤ ਹੱਸੇ,
ਮੇਰੇ ਅੰਦਰ, ਮੇਰੇ ਅੰਦਰ, ਮੇਰੇ ਅੰਦਰ ।
ਤਾਰੇ ਟੁੱਟਣ, ਤਾਰੇ ਡੁੱਬਣ,
ਠੱਕੇ ਚਲਣ, ਬੱਦਲ ਗੱਜਣ
ਮੇਰੇ ਅੰਦਰ, ਮੇਰੇ ਅੰਦਰ, ਮੇਰੇ ਅੰਦਰ ।

ਵੈਰੀ ਲੜਦਾ, ਮਿੱਤਰ 'ਤੇ ਆਸ ਕਰਦਾ
ਮਾਤਾ ਸੌਂਦੀ, ਬਾਲਕ ਰੋਂਦਾ
ਮੇਰੇ ਅੰਦਰ, ਮੇਰੇ ਅੰਦਰ, ਮੇਰੇ ਅੰਦਰ ।

## ਕਾਂਡ ੧੨

# ਧਰਮ ਵਿਚਾਰ

ਸਵਾਮੀ ਰਾਮ ਤੀਰਥ ਨੇ ਆਪਣੇ ਜੀਵਨ ਦੇ ਅਮਲੀ ਜਾਂ ਕਰਮਕਾਰੀ ਸਾਲ ਵੇਦਾਂਤ ਦੇ ਗਿਆਨ ਨੂੰ ਪਕਿਆਉਣ ਵਿਚ ਤੇ ਉਸ ਨੂੰ ਲੋਕਾਂ ਨੂੰ ਦਰਸਾਉਣ ਵਿਚ ਬਤੀਤ ਕੀਤੇ। ਉਨ੍ਹਾਂ ਨੇ ਕਿਸੇ ਨਵੇਂ ਮਤ ਜਾਂ ਫ਼ਿਰਕੇ ਦੀ ਸਾਜਨਾ ਨਹੀਂ ਕੀਤੀ। ਸਵਾਮੀ ਜੀ ਨੇ ਕੇਵਲ ਇਸ ਦੇਸ ਦੇ ਪੁਰਾਤਨ ਗਿਆਨ ਦਾ ਪ੍ਰਚਾਰ ਕੀਤਾ। ਇਹ ਅਧਿਆਤਮਕ ਗਿਆਨ ਉਪਨਸ਼ਿਦਾਂ ਤੋਂ ਪ੍ਰਾਪਤ ਕੀਤਾ ਗਿਆ ਸੀ ਜਿਹੜੇ ਵੇਦਾਂ ਦਾ ਨਿਚੋੜ ਹਨ। ਉਨ੍ਹਾਂ ਦੀ ਵਿਸ਼ੇਸ਼ ਦੇਣ ਇਸ ਵਿਚ ਇਹ ਹੈ ਕਿ ਇਸ ਗਿਆਨ ਨੂੰ ਪਹਿਲਾਂ, ਉਨ੍ਹਾਂ ਆਪ ਡੂੰਘੇ ਅਭਿਆਸ ਤੇ ਸਮਾਧੀ ਰਾਹੀਂ ਪ੍ਰਾਪਤ ਕੀਤਾ ਤੇ ਫਿਰ ਬੜੀ ਸਰਲ ਬੋਲੀ ਤੇ ਸਾਦਾ ਢੰਗ ਨਾਲ ਇਸ ਬਾਰੇ ਲੋਕਾਂ ਨੂੰ ਦਸਿਆ। ਕੁਝ ਵਰ੍ਹਿਆਂ ਤਕ ਇਸ ਗਿਆਨ ਦੀ ਲਾਟ ਉਨ੍ਹਾਂ ਦੇ ਅੰਦਰ ਪੂਰੇ ਜੋਬਨ ਵਿਚ ਜਗਦੀ ਰਹੀ ਇੰਜ ਜਿਵੇਂ ਉਨ੍ਹਾਂ ਦੀ ਆਪਣੀ ਆਤਮ ਪਰੇਰਨਾ ਦੀ ਉੱਚੀ ਸ਼ਕਤੀ ਨਾਲ ਉਨ੍ਹਾਂ ਦਾ ਆਪਾ ਡਲ੍ਹਕਾਂ ਮਾਰ ਰਿਹਾ ਹੋਵੇ। ਬਾਅਦ ਵਿਚ ਬੀਮਾਰੀ ਦੇ ਲਗਾਤਰ ਦੌਰਿਆਂ ਕਾਰਨ ਉਨ੍ਹਾਂ ਦੇ ਮਨ ਦੀ ਲਚਕ ਦੀ ਥਾਂ ਉਨ੍ਹਾਂ ਵਿਚ ਸੁਸਤੀ ਤੇ ਥਕੇਵਾਂ ਆ ਗਿਆ। ਇਥੇ ਇਹ ਵੀ ਕਿਆਸ ਲਾਇਆ ਜਾ ਸਕਦਾ ਹੈ ਕਿ ਉਹ ਆਪਣੇ ਜੀਵਨ ਦਾ ਕਾਰਜ ਸਮਾਪਤ ਕਰ ਚੁਕੇ ਸਨ ਤੇ ਡੁੱਬਣ ਕਾਰਨ ਜਿਹੜੀ ਮੌਤ ਉਨ੍ਹਾਂ ਨੂੰ ਆਈ ਉਹ ਉਨ੍ਹਾਂ ਨੇ ਆਪ ਸਹੇੜੀ ਸੀ। ਇਕ ਅਨੁਮਾਨ ਇਹ ਵੀ ਹੈ ਕਿ ਜੇਕਰ ਉਨ੍ਹਾਂ ਦੀਆਂ ਬੀਮਾਰੀਆਂ ਦਾ ਠੀਕ ਇਲਾਜ ਹੁੰਦਾ ਰਹਿੰਦਾ ਤੇ ਉਨ੍ਹਾਂ ਦੀ ਸਰੀਰਕ ਸਿਹਤ ਨੌਂ ਬਰ ਨੌਂ ਹੋ ਜਾਂਦੀ ਤਾਂ ਉਹ ਅਧਿਆਤਮਕ ਖੇਤਰ ਵਿਚ ਹੋਰ ਸ਼ਾਨਦਾਰ ਪ੍ਰਾਪਤੀਆਂ ਕਰਦੇ। ਪ੍ਰੰਤੂ ਇਹ ਸਾਰੇ ਹੁਣ ਇਤਿਹਾਸ ਦੇ ਕਿਆਸ ਹੀ ਰਹਿ ਗਏ ਹਨ। ਸਾਡਾ ਸੰਬੰਧ ਕੇਵਲ ਉਸ ਚਾਨਣ ਪਸਾਰ ਨਾਲ ਹੈ ਜਿਹੜਾ ਸਵਾਮੀ ਜੀ ਨੇ ਆਪਣੇ ਥੋੜੇ ਪ੍ਰੰਤੂ ਅਤਿ ਰੁਝੇਵੇਂ ਵਾਲੇ ਜੀਵਨ ਵਿਚ ਕੀਤਾ।

ਕਿਉਂਕਿ ਸਵਾਮੀ ਰਾਮ ਤੀਰਥ ਆਪਣੇ ਧਾਰਮਕ ਅਕੀਦਿਆਂ ਤੇ ਉਨ੍ਹਾਂ ਦੇ ਪ੍ਰਚਾਰ ਦਾ ਪ੍ਰਤੱਖ ਰੂਪ ਸਨ ਇਸ ਲਈ ਇਹ ਯੋਗ ਹੋਵੇਗਾ ਕਿ ਉਨ੍ਹਾਂ ਦੇ ਜੀਵਨ ਦੇ ਇਸ ਸੰਖੇਪ ਅਧਿਅਨ ਨੂੰ ਉਨ੍ਹਾਂ ਦੇ ਧਰਮ ਬਾਰੇ ਵਿਚਾਰਾਂ ਨੂੰ ਆਮ ਕਰਕੇ ਤੇ ਵੇਦਾਂਤ ਬਾਰੇ ਖਿਆਲਾਂ ਨੂੰ ਖ਼ਾਸ ਕਰਕੇ ਸੰਖਿਪਤ ਰੂਪ ਵਿਚ ਦੱਸ ਕੇ ਸਮਾਪਤ ਕਰੀਏ। ਉਨ੍ਹਾਂ ਦੇ ਭਾਸ਼ਨਾਂ ਵਿਚੋਂ ਹੇਠ ਲਿਖੇ ਨੁਕਤੇ ਅਸਾਂ ਲਏ ਹਨ ਤੇ ਆਮ ਕਰਕੇ ਉਨ੍ਹਾਂ ਨੂੰ ਸਵਾਮੀ ਜੀ ਦੇ ਆਪਣੇ ਸ਼ਬਦਾਂ ਵਿਚ ਹੀ ਪੇਸ਼ ਕੀਤਾ ਹੈ।

## ਧਰਮ ਦੀ ਤਾਰੀਫ਼ ਜਾਂ ਲੱਛਣ —

ਧਰਮ ਉਹ ਚੀਜ਼ ਹੈ ਜਿਹੜੀ ਮਨੁੱਖ ਨੂੰ ਉਸ ਦੇ ਅਸਲੇ ਜਾਂ ਸੋਮੇ ਨਾਲ ਮੁੜ ਜੋੜਦੀ ਹੈ। ਪ੍ਰੰਤੂ ਮਨੁੱਖ ਦੀ ਅਕਲ ਤੇ ਬੁੱਧੀ ਤੋਂ ਇਹ ਆਸ ਨਹੀਂ ਕੀਤੀ ਜਾ ਸਕਦੀ ਕਿ ਉਸ ਮਹਾਨ ਸ਼ਕਤੀ ਨੂੰ ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ, ਤੇ ਜਿਹੜੀ ਉਸ ਦਾ ਮੂਲ ਹੈ, ਜਾਣ ਸਕੇ। ਧਰਮ ਤੇ ਧਰਮ ਵਿੱਦਿਆ ਵਿਚ ਬੜਾ ਫ਼ਰਕ ਹੈ। ਧਰਮ ਇਕ ਬੜਾ ਭੇਤ ਭਰਿਆ ਅਮਲ ਹੈ ਜਿਸ ਨਾਲ ਮਨੁੱਖ ਆਪਣੇ ਆਪ ਨੂੰ ਉਸ ਅਕਾਲ ਪੁਰਖ ਵਿਚ ਲੀਨ ਕਰ ਲੈਂਦਾ ਹੈ। ਮੁਸਲਮਾਨ ਜਦ ਨਮਾਜ਼ ਪੜ੍ਹਦਾ ਹੈ ਤਾਂ ਉਹ ਆਪਣੇ ਹੱਥ ਉਪਰ ਵਲ ਚੁਕਦਾ ਹੈ ਜਿਸ ਦਾ ਭਾਵ ਇਹ ਹੈ ਕਿ ਉਹ ਉਸ ਦੀ ਪ੍ਰਾਪਤੀ ਦਾ ਸਾਧਨ ਕਰ ਰਿਹਾ ਹੈ, ਜਿਹੜਾ ਸਾਡੇ ਉਪਰ ਵਲ ਹੈ। ਹਿੰਦੂ ਪ੍ਰਾਰਥਨਾ ਸਮੇਂ ਆਪਣੀਆਂ ਅੱਖਾਂ ਬੰਦ ਕਰ ਲੈਂਦਾ ਹੈ। ਜਿਸ ਦਾ ਅਰਥ ਇਹ ਹੈ ਕਿ ਉਹ ਆਪਣੇ ਆਪ ਨੂੰ ਉਸ ਵਿਚ ਸਮਿਚਣ ਦਾ ਯਤਨ ਕਰ ਰਿਹਾ ਹੈ, ਜਿਹੜਾ ਸਾਡੇ ਅੰਦਰ ਵਸਦਾ ਹੈ ਪ੍ਰੰਤੂ ਅਪ੍ਰਤੱਖ ਹੈ। ਇਸ ਤਰ੍ਹਾਂ ਧਰਮ ਉਸ ਸਮਝੇ ਜਾਣ ਵਾਲੇ ਪ੍ਰਭੂ ਦੀ ਪ੍ਰਾਪਤੀ ਹੈ ਜੋ ਬਿਆਨ ਤੋਂ ਬਾਹਰ ਹੈ। ਇਸ ਪ੍ਰਾਪਤੀ ਦੀ ਦਸ਼ਾ ਵਿਚ ਸਰੀਰ, ਆਤਮਾ ਸਮੇਂ ਤੇ ਥਾਂ ਦੇ ਭੇਦ ਭਾਵ ਸਾਡੇ ਸਾਰੇ ਦੁਨਿਆਵੀ ਪਦਾਰਥਾਂ ਸਮੇਤ ਮਿਟ ਜਾਂਦੇ ਹਨ। ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਕੋਈ ਵੀ ਸਿਲਸਲੇ ਵਾਰ ਕੋਸ਼ਿਸ਼ ਹੋਵੇ ਉਸ ਨੂੰ ਧਰਮ ਦਾ ਸਾਰਅੰਸ਼ ਕਿਹਾ ਜਾ ਸਕਦਾ ਹੈ।

ਇਸ ਤੋਂ ਪਹਿਲਾਂ ਕਿ ਅਸੀਂ ਇਹ ਵਿਚਾਰ ਕਰੀਏ ਕਿ ਸਾਨੂੰ ਰਹੱਸਵਾਦੀ

ਨਿਸ਼ਾਨੇ ਦੀ ਪ੍ਰਾਪਤੀ ਦੀ ਕੀ ਲੋੜ ਹੈ, ਸਾਡੇ ਲਈ ਇਹ ਦਸਣਾ ਯੋਗ ਹੋਵੇਗਾ ਕਿ ਉਹ ਮੁੱਖ ਨਿਸ਼ਾਨੇ ਤੇ ਮਕਸਦ ਜਿਹੜੇ ਮਨੁੱਖ ਨੂੰ ਆਕਰਸ਼ਤ ਕਰਦੇ ਹਨ ਕਿਵੇਂ ਪ੍ਰਾਪਤ ਕੀਏ ਜਾਂਦੇ ਹਨ। ਸਭ ਤੋਂ ਪਹਿਲਾਂ ਤਾਂ ਗਿਆਨ ਹੈ ਜਿਹੜਾ ਬਾਹਰਲੇ ਸਾਧਨਾਂ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ। ਪ੍ਰੰਤੂ ਸੱਚੀ ਵਿੱਦਿਆ ਦਾ ਅਰੰਭ ਉਦੋਂ ਹੀ ਹੁੰਦਾ ਹੈ ਜਦੋਂ ਮਨੁੱਖ ਆਪਣੇ ਮਨ ਨੂੰ ਬਾਹਰ ਦੀਆਂ ਚੀਜ਼ਾਂ ਤੋਂ ਹੋੜ ਕੇ ਆਪਣੇ ਅੰਦਰ ਦੇ ਅਨੰਤ ਵਲ ਮੋੜ ਲੈਂਦਾ ਹੈ ਜਿਹੜਾ ਨਵੀਨ ਵਿਚਾਰਾਂ ਤੇ ਮੌਲਿਕ ਗਿਆਨ ਦਾ ਸਦੀਵੀ ਸੋਮਾ ਹੈ। ਉਹ ਲੋਕ ਜਿਹੜੇ ਰਣਭੂਮੀ ਵਿਚ ਬੜੀ ਬਹਾਦਰੀ ਵਖਾਂਦੇ ਹਨ ਆਪਣੀ ਸ਼ਕਤੀ ਨਾਲ ਜਿਵੇਂ ਪਾਗਲ ਹੋ ਜਾਂਦੇ ਹਨ ਤੇ ਉਨ੍ਹਾਂ ਲਈ ਉਨ੍ਹਾਂ ਦੇ ਆਪੇ, ਸਰੀਰ ਤੇ ਸਮੁਚੇ ਸੰਸਾਰ ਦੀ ਅਣਹੋਂਦ ਹੋ ਜਾਂਦੀ ਹੈ। ਉਹ ਉਸ ਅਨੰਤ ਸ਼ਕਤੀ ਵਿਚ ਹੀ ਘੁਲ ਮਿਲ ਜਾਂਦੇ ਹਨ। ਅਜਿਹੀ ਬਹਾਦਰੀ ਇਕ ਪ੍ਰਕਾਰ ਦਾ ਧਰਮ ਹੈ ਜਿਸ ਅਨੁਸਾਰ ਮਨੁੱਖ ਸੰਸਾਰ ਦੇ ਪੜਦੇ ਦੇ ਪਿਛੋਕੜ ਦੀ ਸ਼ਕਤੀ ਵਿਚ ਲੀਨ ਹੋ ਜਾਂਦਾ ਹੈ।

ਇਸ ਤੋਂ ਬਾਅਦ ਭਗਤੀ ਜਾਂ ਪ੍ਰੇਮ ਹੈ। ਕੁਝ ਪਵਿੱਤ੍ਰ ਆਤਮਾ ਵਾਲੇ ਲੋਕ ਪ੍ਰਭੂ ਪ੍ਰੇਮ ਵਿਚ ਆਪਣਾ ਸਭ ਕੁਝ ਵਾਰ ਦਿੰਦੇ ਹਨ। ਇਕ ਆਦਰਸ਼ਕ ਭਗਤ ਆਪਣੀ ਪ੍ਰਾਰਥਨਾ ਦੀ ਮਹਾਨਤਾ ਤੋਂ ਪਛਾਣਿਆ ਜਾਂਦਾ ਹੈ। ਉਹ ਆਪੇ ਤੇ ਖ਼ੁਦੀ ਦੇ ਬੰਧਨਾਂ ਤੋਂ ਮੁਕਤ ਹੁੰਦਾ ਹੈ। ਸਭ ਤੋਂ ਉੱਤਮ ਪ੍ਰੇਮ, ਪ੍ਰੇਮੀ ਤੇ ਪ੍ਰੇਮਿਕਾ ਦੇ ਖ਼ਿਆਲ ਤੋਂ ਵੀ ਉਪਰ ਉਠਦਾ ਹੈ। ਇਸ ਤਰ੍ਹਾਂ ਪ੍ਰੇਮ ਹੀ ਧਰਮ ਦਾ ਦੂਜਾ ਨਾਂ ਹੈ। ਵਿਸਮਾਦ ਖ਼ੁਸ਼ੀ ਦਾ ਨਾਂ ਹੈ ਜਿਹੜੀ ਕਿਸੇ ਤਰ੍ਹਾਂ ਵੀ ਮਨ ਸਰੀਰ ਤੇ ਦਿਸਦੇ ਸੰਸਾਰ ਤੋਂ ਬਾਹਰੋਂ ਪ੍ਰਾਪਤ ਕੀਤੀ ਜਾਏ। ਇਸ ਤਰ੍ਹਾਂ ਮਨੁੱਖ ਦਵੈਤ ਤੋਂ ਪੂਰਨ ਤੌਰ ਤੇ ਸੁਤੰਤਰ ਹੋ ਜਾਂਦਾ ਹੈ ਭਾਵੇਂ ਇਹ ਆਰਜ਼ੀ ਹੀ ਹੁੰਦੀ ਹੈ। ਇਨ੍ਹਾਂ ਗੱਲਾਂ ਤੋਂ ਸਿੱਧ ਹੁੰਦਾ ਹੈ ਕਿ ਸਾਰੇ ਪਵਿੱਤਰ ਤੇ ਮਨੋਚਾਹਤ ਮਤਵ ਉਦੋਂ ਹੀ ਪ੍ਰਾਪਤ ਹੁੰਦੇ ਹਨ ਜਦੋਂ ਸਾਡੀ ਬੁੱਧੀ ਤੇ ਬਾਹਰਲੀ ਦੁਨੀਆਂ ਉਸ ਅਨੰਤ ਵਿਚ ਹੀ ਲੀਨ ਹੋ ਕੇ ਘੁਲ ਮਿਲ ਜਾਂਦੇ ਹਨ। ਸਾਡੇ ਇੰਦਰਿਆਵੀ ਰਸ ਤੇ ਸਵਾਦ ਵੀ ਇਕ ਪ੍ਰਕਾਰ ਦਾ ਧਰਮ ਹਨ, ਪਰ ਇਨ੍ਹਾਂ ਰਾਹੀਂ ਇਸ ਦੀ ਪ੍ਰਾਪਤੀ ਦਾ ਢੰਗ ਕਿਸੇ ਇਲਾਹੀ ਦਰਬਾਰ ਨੂੰ ਇਕ ਗੰਦੇ ਨਾਲੇ ਦੀਆਂ ਸੀਖਾਂ ਵਿਚੋਂ ਝਾਕਣ ਦੇ ਸਮਾਨ ਹੈ।

**ਧਰਮ ਤੇ ਦਰਸ਼ਨ** — ਵਿਗਿਆਨ ਤੇ ਫਿਲਾਸਫੀ ਨੇ ਉਸ ਅਕੱਥ ਦਾ ਭੇਤ ਪਾਣ ਦੀਆਂ ਜਿਹੜੀਆਂ ਕੋਸ਼ਸ਼ਾਂ ਕੀਤੀਆਂ ਹਨ ਉਹ ਸਭ ਅਸਫਲ ਰਹੀਆਂ ਹਨ। ਸਮਾਂ, ਵਿੱਥ ਤੇ ਕਾਰਣਿਕਤਾ ਨੂੰ ਸਮਝਣਾ ਵੀ ਹਾਲਾਂ ਤਕ ਸੰਭਵ ਨਹੀਂ ਹੋ ਸਕਿਆ। ਸਾਰੀ ਧਰਮ ਵਿੱਦਿਆ ਦੇ ਮੁਖੜੇ ਉਤੇ ਭਰਮਾਂ ਤੇ ਵਹਿਮਾਂ ਦਾ ਠੱਪਾ ਲਗਾ ਹੋਇਆ ਹੈ। ਦਾਰਸ਼ਨਿਕ ਗਿਆਨ ਦਾ ਇਕ ਢੰਗ ਦੂਜੇ ਦਾ ਖੰਡਨ ਕਰਨਾ ਹੈ। ਇਸ ਕਾਰਨ ਪ੍ਰਕਿਰਤੀ ਦੀਆਂ ਡੂੰਘਾਈਆਂ ਮਨੁੱਖੀ ਮਨ ਲਈ ਇਕ ਸਦੀਵੀ ਭੇਤ ਹੀ ਬਣੀਆਂ ਰਹਿਣਗੀਆਂ। ਆਦਮੀ ਬ੍ਰਹਿਮੰਡ ਦੀ ਡੂੰਘਾਈ ਤਕ ਨਹੀਂ ਪਹੁਚ ਸਕਦਾ।

ਕੀ ਫਿਰ ਪਾਰਬ੍ਰਹਮ ਲਈ ਸਾਰੀ ਖੋਜ ਵਿਅਰਥ ਹੈ ? ਕੀ ਸਾਨੂੰ ਆਪਣੀ ਸਾਰੀ ਸ਼ਕਤੀ ਦਾਰੂ ਸਿੱਕਾ, ਤੇ ਰੇਲਾਂ ਆਦਿ ਦੀ ਕਾਢ ਲਈ ਹੀ ਵਰਤਣੀ ਚਾਹੀਦੀ ਹੈ ? ਉਪਨਿਸ਼ਦ ਸਾਨੂੰ ਦਸਦੇ ਨੇ ਕਿ ਨਿਰਾਸ ਹੋਣ ਦੀ ਲੋੜ ਨਹੀਂ। ਸਾਨੂੰ ਇਨ੍ਹਾਂ ਸਵਾਲਾਂ ਦਾ ਜਵਾਬ ਲਭਣਾ ਪਏਗਾ :

## ਇਹ ਦ੍ਰਿਸ਼ਟਮਾਨ ਸੰਸਾਰ ਕਿਥੋਂ ਉਪਜਦਾ ਹੈ ?

ਮੈਂ ਕਿਉਂ ਹਾਂ ? ਇਹ ਧਰਤੀ ਤੇ ਆਕਾਸ਼ ਕੀ ਪ੍ਰਗਟ ਕਰਦੇ ਨੇ ? ਅਸਲ ਵਿਚ ਇਹ ਸਾਰੇ ਸਵਾਲ ਉਸ ਭੇਤ ਦਾ ਹਿੱਸਾ ਨੇ ਜਿਹੜਾ ਉਹ ਖੋਲ੍ਹਣਾ ਚਾਹੁੰਦੇ ਹਨ। ਜਿਸ ਤਰ੍ਹਾਂ ਇਕ ਉਕਾਬ ਉਸ ਵਾਯੂਮੰਡਲ ਤੋਂ ਜਿਸ ਵਿਚ ਉਹ ਉੱਡ ਰਿਹਾ ਹੁੰਦਾ ਹੈ। ਉਪਰ ਨਹੀਂ ਉਠ ਸਕਦਾ ਇਸੇ ਤਰ੍ਹਾਂ ਸਾਡੇ ਵਿਚਾਰ ਵੀ ਆਪਣੀਆਂ ਹੱਦਾਂ ਦੇ ਘੇਰੇ ਨੂੰ ਟੱਪ ਨਹੀਂ ਸਕਦੇ। ਇਹ ਨਿਸ਼ਾਨਾ ਕਿਸੇ ਵਿਸ਼ੇਸ਼ ਸਭਿਆਚਾਰ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ ਤੇ ਇਸ ਦੀ ਪ੍ਰਾਪਤੀ ਨਾਲ ਸਵਾਲ ਤੇ ਜਵਾਬ ਦੋਵੇਂ ਹੀ ਘੁਲ ਮਿਲ ਕੇ ਇਕ ਹੋ ਸਕਦੇ ਨੇ। ਵੇਦਾਂਤ ਸਾਨੂੰ ਇਸ ਨਿਸ਼ਾਨੇ ਵਲ ਸੁਖਾਂ ਦੇ ਬੰਧਾਊ ਅਮਲ ਬਿਨਾਂ ਲੈ ਜਾਂਦਾ ਹੈ। ਇਸ ਦ੍ਰਿਸ਼ ਵਿਚ ਲੀਨ ਹੋ ਕੇ ਮਨੁੱਖ ਆਪ ਹੀ ਬ੍ਰਹਮ ਦਾ ਰੂਪ ਧਾਰ ਲੈਂਦਾ ਹੈ। ਉਹ ਮਨੁੱਖ ਜਿਸ ਨੂੰ ਇਸ ਗਿਆਨ ਦੀ ਇਕ ਝਲਕ ਵੀ ਪ੍ਰਾਪਤ ਹੋ ਜਾਂਦੀ ਹੈ ਡਰ ਤੇ ਚਿੰਤਾ ਤੋਂ ਮੁਕਤ ਹੋ ਜਾਂਦਾ ਹੈ।

**ਪ੍ਰਮਾਤਮਾਂ ਤੇ ਮਾਨਵੀ ਦਰਦ** — ਹਿੰਦੂ ਮੱਤ ਅਨੁਸਾਰ ਹਰ ਕੋਈ

ਪ੍ਰਮਾਤਮਾਂ ਦਾ ਰੂਪ ਹੈ। ਜੇਕਰ ਇਹ ਠੀਕ ਹੈ ਤਾਂ ਲੋਕ ਦੁਖ ਕਿਉਂ ਭੋਗਦੇ ਹਨ ? ਉਹ ਇਸ ਕਾਰਨ ਦੁਖ ਨਹੀਂ ਭੋਗਦੇ ਕਿ ਉਨ੍ਹਾਂ ਪਾਸ ਦੁਖਾਂ ਦਾ ਇਲਾਜ ਨਹੀਂ ਹੈ। ਕਾਰਨ ਇਹ ਹੈ ਕਿ ਉਨ੍ਹਾਂ ਨੂੰ ਆਪਣੀ ਆਤਮਾ ਦੇ ਅੰਦਰ ਦਾਖ਼ਲ ਹੋ ਕੇ ਸਵੈ-ਪ੍ਰਾਪਤੀ ਦਾ ਗਿਆਨ ਨਹੀਂ। ਸਾਰਾ ਧਰਮ ਕੇਵਲ ਇਕ ਕੋਸ਼ਿਸ਼ ਹੈ ਜਿਸ ਨਾਲ ਅਸੀਂ ਆਪਣੇ ਆਪ ਤੋਂ ਪੜਦਾ ਚੁਕਦੇ ਹਾਂ ਤੇ ਆਪਣੇ ਆਪ ਨੂੰ ਸਮਝਦੇ ਹਾਂ। ਅਸੀਂ ਆਪਣੇ ਹਥਾਂ ਨਾਲ ਹੀ ਆਪਣੇ ਅੰਦਰ ਲੁਕੇ ਮੋਤੀ ਤੇ ਪੜਦਾ ਪਾਇਆ ਹੋਇਆ ਹੈ ਤੇ ਆਪਣੇ ਲਈ ਸਾਰੇ ਦੁਖ ਸਹੇੜੇ ਹੋਏ ਹਨ।

ਸਾਰੇ ਧਾਰਮਕ ਮੱਤਾਂ ਦਾ ਮਕਸਦ ਸਾਡੀਆਂ ਅੱਖਾਂ ਤੇ ਪਏ ਪੜਦੇ ਨੂੰ ਪਾੜਨਾ ਹੈ। ਕੁਝ ਮਤਾਂ ਦੇ ਲੋਕਾਂ ਸਾਹਮਣੇ ਇਹ ਪੜਦਾ ਬੜਾ ਪਤਲਾ ਹੈ। ਪ੍ਰੰਤੂ ਸਾਰੇ ਮੱਤਾਂ ਦੇ ਲੋਕਾਂ ਵਿਚ ਕੁਝ ਅਜਿਹੇ ਲੋਕ ਮੌਜੂਦ ਹਨ ਜਿਨ੍ਹਾਂ ਅੰਦਰ ਸੱਚੀ ਆਤਮਾ ਹੈ। ਉਹਨਾਂ ਦੀਆਂ ਆਤਮਕ ਅੱਖਾਂ ਦਾ ਪੜਦਾ ਕੁਝ ਚਿਰ ਲਈ ਹਟ ਜਾਂਦਾ ਹੈ, ਤੇ ਉਹ ਹਕੀਕਤ ਦੇ ਦਰਸ਼ਨ ਕਰ ਸਕਦੇ ਹਨ। ਵੇਦਾਂਤ ਮੱਤ ਹੋਰ ਮੱਤਾਂ ਨਾਲੋਂ ਇਸ ਲਈ ਬਿਹਤਰ ਹੈ ਕਿ ਇਹ ਮਾਯਾ ਦੇ ਪੜਦੇ ਨੂੰ ਸਭ ਤੋਂ ਪਤਲਾ ਕਰ ਦਿੰਦਾ ਹੈ, ਤੇ ਵਿਗਿਆਨੀਆਂ ਨੂੰ ਉਸ ਅਨੰਦ ਮਈ ਸਰੂਰ ਦਾ ਦਰਸ਼ਨ ਦਿੰਦਾ ਹੈ। ਸਾਰੇ ਮੱਤਾਂ ਦੇ ਉਪਾਸ਼ਕ ਕਦੇ ਕਦੇ ਉਸ ਪ੍ਰਭੂ ਨਾਲ ਅਭਿੰਨ ਤੇ ਇਕ ਮਿਕ ਹੋ ਕੇ ਉਹ ਪੜਦਾ ਆਪਣੀਆਂ ਅੱਖਾਂ ਤੋਂ ਚੁਕ ਸਕਦੇ ਹਨ ਭਾਵੇਂ ਉਹ ਪਤਲਾ ਹੋਵੇ ਜਾਂ ਮੋਟਾ। ਇਕ ਵੇਦਾਂਤੀ ਵੀ ਅਜਿਹਾ ਕਰ ਸਕਦਾ ਹੈ। ਉਹ ਆਪਣੇ ਆਪ ਨੂੰ ਉਸ ਅਨੰਦ ਦੀ ਮਸਤੀ ਵਿਚ ਲਿਆ ਸਕਦਾ ਹੈ। ਪ੍ਰੰਤੂ ਉਹ ਆਪਣੀ ਸਾਧਾਰਣ ਦਸ਼ਾ ਵਿਚ ਵੀ ਇਹ ਸਵੱਰਗੀ ਦ੍ਰਿਸ਼ ਮਾਣ ਸਕਦਾ ਹੈ।

**ਧਾਰਮਕ ਮੱਤਾਂ ਦੇ ਤਿੰਨ ਰੂਪ** — ਸਾਰੇ ਧਾਰਮਕ ਮੱਤਾਂ ਨੂੰ ਤਿੰਨ ਰੂਪਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੀ ਦਸ਼ਾ ਵਿਚ ਇਹ ਪੜਦਾ ਸਭ ਤੋਂ ਮੋਟਾ ਹੁੰਦਾ ਹੈ! ਇਸ ਹਾਲਤ ਵਿਚ ਸ਼ਰਧਾਲੂ ਇਹ ਕਹਿੰਦਾ ਹੈ, "ਮੈਂ ਤਾਂ ਉਸ (ਪ੍ਰਭੂ) ਦਾ ਹਾਂ।" ਉਹ ਪ੍ਰਮਾਤਮਾਂ ਨੂੰ ਆਪਣੇ ਤੋਂ ਦੂਰ ਪਰੇ ਪ੍ਰਤੀਤ ਕਰਦਾ ਹੈ। ਇਸੇ ਲਈ ਉਸ ਨੂੰ ਸੰਬੋਧਨ ਕਰਦਿਆਂ 'ਉਸ' ਦੀ ਵਰਤੋਂ ਕਰਦਾ ਹੈ। ਇਹ ਦਸ਼ਾ ਕੇਵਲ ਧਰਮ ਦਾ ਅਰੰਭ ਹੈ। ਅਜਿਹਾ ਮਨੁੱਖ ਸਾਰੀ ਸਰਿਸ਼ਟੀ ਨੂੰ

ਪ੍ਰਮਾਤਮਾ ਦਾ ਰੂਪ ਸਮਝਦਾ ਹੈ। ਜਦੋਂ ਇਸ ਗਿਆਨ ਦੀ ਵੀ ਪੂਰਨ ਪ੍ਰਾਪਤੀ ਹੋ ਜਾਏ ਤਾਂ ਇਸ ਤੋਂ ਮਹਾਂ ਅਨੰਦ ਤੇ ਕਮਾਲ ਦੀ ਪ੍ਰਸੰਨਤਾ ਮਿਲਦੀ ਹੈ। ਪ੍ਰੰਤੂ ਇਹ ਇਸ ਧਾਰਮਕ ਮੱਤ ਦਾ ਕੇਵਲ ਅਰੰਭ ਹੀ ਹੈ। ਦੂਜੀ ਦਸ਼ਾ ਵਿਚ ਉਹ ਉਪਾਸ਼ਕ ਕਹਿੰਦਾ ਹੈ, "ਮੈਂ ਤੇਰਾ ਹਾਂ। ਮਨੂੰ ਹਰ ਘੜੀ ਤੇਰੇ ਸਹਾਰੇ ਦੀ ਲੋੜ ਹੈ।" ਪਹਿਲੀ ਅਰਾਧਨਾ ਬੜੀ ਪਿਆਰੀ ਸੀ, ਪਰ ਇਹ ਉਸ ਤੋਂ ਵੀ ਪਿਆਰੀ ਹੈ। ਇਸ ਦਸ਼ਾ ਵਿਚ ਪ੍ਰਮਾਤਮਾਂ ਪ੍ਰਤੱਖ ਰੂਪ ਵਿਚ ਸਾਡੇ ਸਾਹਮਣੇ ਆ ਜਾਂਦਾ ਹੈ। ਪ੍ਰੰਤੂ ਹੋ ਸਕਦਾ ਹੈ ਕਿ ਉਪਾਸ਼ਕ ਜਾਂ ਸ਼ਰਧਾਲੂ ਉਸ ਸਦੀਵੀ ਅਕੀਦੇ ਤੋਂ ਹਾਲਾਂ ਵੀ ਖ਼ਾਲੀ ਹੋਵੇ। ਤੀਸਰੀ ਦਸ਼ਾ ਵਿਚ ਉਹ ਉਪਾਸ਼ਕ ਕਹਿੰਦਾ ਹੈ, "ਮੈਂ ਤੇਰਾ ਰੂਪ ਹਾਂ। ਤੂੰ ਤੇ ਮੈਂ ਇਕ ਹਾਂ।" ਫਿਰ ਇਕ ਅੰਤਮ ਦਸ਼ਾ ਵਿਚ ਉਹ ਦੋਵੇਂ ਇਕ ਹੋ ਜਾਂਦੇ ਹਨ। ਆਸ਼ਕ ਤੇ ਮਾਸ਼ੂਕ ਆਪਣੇ ਇਸ਼ਕ ਵਿਚ ਇਕ ਦੂਜੇ ਵਿਚ ਘੁਲ ਮਿਲ ਜਾਂਦੇ ਨੇ।

ਇਹ ਵੇਦਾਂਤ ਮੱਤ ਦੀ ਅਸਲੀ ਪ੍ਰਾਪਤੀ ਹੈ। ਪਤੰਗਾ ਉਸ ਸ਼ਮ੍ਹਾਂ ਜਾਂ ਲਾਟ ਦੇ ਨੇੜੇ ਹੁੰਦਾ ਗਿਆ ਇਥੋਂ ਤਕ ਕਿ ਉਸ ਦਾ ਸਰੀਰ ਲਾਟ ਉਪਰ ਸੜ ਕੇ ਲਾਟ ਦਾ ਹੀ ਰੂਪ ਹੋ ਗਿਆ। ਇਹ ਸਭ ਤੋਂ ਉੱਤਮ ਕਿਸਮਾਂ ਦੀ ਭਗਤੀ ਹੈ। ਵੇਦਾਂਤ ਗਿਆਨ ਦਾ ਅੰਤ ਹੈ। ਕੁਝ ਅਜਿਹੇ ਲੋਕ ਹਨ ਜਿਹੜੇ ਆਪਣੀ ਬੁਧਤਾ ਨਾਲ ਇਸ ਅਕੀਦੇ ਨੂੰ ਧਾਰਨ ਕਰਨ ਮਗਰੋਂ ਆਪਣੀ ਅਨੁਭਵਤਾ ਰਾਹੀਂ ਇਸ ਵਿਚਾਰ ਨੂੰ ਇਥੋਂ ਤਕ ਗ੍ਰਹਿਣ ਕਰ ਲੈਂਦੇ ਹਨ ਕਿ ਉਹ ਇਸ ਵਿਚਲੇ ਪੜਦੇ ਨੂੰ ਹਟਾ ਕੇ ਨਾ ਕੇਵਲ ਦੈਵੀ ਅਨੰਦ ਪ੍ਰਾਪਤ ਕਰਦੇ ਹਨ, ਸਗੋਂ ਰੱਬ ਦਾ ਰੂਪ ਬਣ ਜਾਂਦੇ ਹਨ। ਉਹ ਜੀਵਨ ਮਕਤ ਹੋ ਜਾਂਦੇ ਅਥਵਾ ਆਪਣੇ ਜੀਵਨ ਵਿਚ ਹੀ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ਬੋਧਕ ਸ਼ਕਤੀ ਰਾਹੀਂ ਇਸ ਮੱਤ ਦੀ ਸੂਖਮਤਾਈ ਨੂੰ ਪ੍ਰਾਪਤ ਕਰਕੇ ਆਪਣੇ ਤੇ ਪ੍ਰਭੂ ਦੇ ਵਿਚਕਾਰਲੇ ਪੜਦੇ ਨੂੰ ਹਟਾਣ ਵਿਚ ਸਫਲ ਹੁੰਦੇ ਹਨ।

**ਅਸੀਂ ਪ੍ਰਮਾਤਮਾਂ ਦਾ ਰੂਪ ਹਾਂ**—ਵੇਦਾਂਤ ਤੁਹਾਨੂੰ ਦਸਦਾ ਹੈ ਕਿ ਤੁਹਾਡੀ ਖ਼ੁਸ਼ੀ ਤੁਹਾਡੇ ਆਪਣੇ ਵਸ ਦੀ ਗੱਲ ਹੈ। ਇਸ ਵਿਚ ਸਾਡੀਆਂ ਦੁਨਿਆਵੀ ਖ਼ਾਹਸ਼ਾਂ ਕਿਉਂ ਦਖ਼ਲ ਦੇਣ ? ਤੁਸੀਂ ਸੱਚ ਦੀ ਪ੍ਰਾਪਤੀ ਕਰ ਲੈਣ ਤੇ ਪੂਰਨ ਆਜ਼ਾਦੀ ਪ੍ਰਾਪਤ ਕਰ ਲੈਂਦੇ ਹੋ। ਵੇਦਾਂਤਕ ਪ੍ਰਾਪਤੀ ਕਰ ਲੈਂਦੇ ਹੋ। ਵੇਦਾਂਤਕ ਪ੍ਰਾਪਤੀ (ਰੱਬ ਦੀ) ਵਧੇਰੇ ਮੁਸ਼ਕਲ ਹੈ, ਕਿਉਂਕਿ ਬਹੁਤ ਸਾਰੇ ਲੋਕ

ਇਹ ਖਿਆਲ ਕਰਦੇ ਹਨ (ਪਛੱਮੀ ਦੇਸ਼ਾਂ ਵਿਚ ਖ਼ਾਸ ਕਰਕੇ) ਕਿ ਉਨ੍ਹਾਂ ਨੂੰ ਆਪਣੇ ਆਪ ਨੂੰ ਪ੍ਰਮਾਤਮਾਂ ਦਾ ਰੂਪ ਦੇਣਾ ਪੈਂਦਾ ਹੈ ਅਥਵਾ ਆਪਣੇ ਅੰਦਰ ਪ੍ਰਮਾਤਮਾਂ ਦਾ ਸਰੂਪ ਕਾਇਮ ਕਰਨ ਪੈਂਦਾ ਹੈ। ਪ੍ਰੰਤੂ ਵੇਦਾਂਤ ਅਨੁਸਾਰ ਤੁਸੀਂ ਤਾਂ ਪਹਿਲੋਂ ਹੀ ਪ੍ਰਮਾਤਮਾਂ ਹੋ। ਕੇਵਲ ਪ੍ਰਮਾਤਮਾਂ ਤੋਂ ਸਿਵਾ ਹੋਰ ਕੁਝ ਵੀ ਨਹੀਂ ਹੋ। ਤੁਹਾਡੇ ਅੰਦਰ ਦੇ ਪ੍ਰਮਾਤਮਾਂ ਦੇ ਸਰੂਪ ਨੂੰ ਤੁਸਾਂ ਕੇਵਲ ਜਾਨਣਾ ਤੇ ਅਨੁਭਵ ਕਰਨਾ ਹੈ। ਤੁਸੀਂ ਇਸ ਤੇ ਅਮਲ ਕਰਨਾ ਹੈ ਤੇ ਇਸ ਦੀ ਵਰਤੋਂ ਕਰਨੀ ਹੈ। ਜਿਵੇਂ ਇਕ ਆਦਮੀ ਕੋਲ ਬੜਾ ਵੱਡਾ ਖ਼ਜ਼ਾਨਾ ਹੋਵੇ ਤੇ ਉਹ ਉਸ ਨੂੰ ਆਪਣੇ ਘਰ ਵਿਚ ਦੱਬ ਕੇ ਭੁੱਲ ਜਾਵੇ। ਇਕ ਹੋਰ ਆਦਮੀ ਹੈ ਜਿਸ ਕੋਲ ਕੋਈ ਖ਼ਜ਼ਾਨਾ ਨਹੀਂ। ਪਹਿਲਾ ਆਦਮੀ ਤਾਂ ਪੁਟ ਪੁਟਾਈ ਕਰਨ ਨਾਲ ਉਸ ਖ਼ਜ਼ਾਨੇ ਨੂੰ ਲਭ ਲਏਗਾ, ਪਰ ਦੂਸਰਾ ਨਹੀਂ ਲਭ ਸਕੇਗਾ। ਇਸੇ ਤਰ੍ਹਾਂ ਸਾਡੇ ਕੋਲ ਖ਼ਜ਼ਾਨਾ ਤਾਂ ਪਹਿਲੋਂ ਹੀ ਮੌਜੂਦ ਹੈ ਤੁਹਾਨੂੰ ਕੇਵਲ ਉਸ ਦੇ ਵਰਤਣ ਦੀ ਲੋੜ ਹੈ। ਤੁਹਾਡੀ ਆਤਮਾ ਅਸਲ ਵਿਚ ਅਪਵਿੱਤਰ ਜਾਂ ਪਾਪੀ ਨਹੀਂ। ਇਹ ਆਤਮਾ ਕਿਸੇ ਦੇ ਪਾਪ ਕਾਰਨ ਆਪਣੇ ਨਿਸ਼ਾਨੇ ਤੋਂ ਨਹੀਂ ਥਿੜਕੀ ਤੇ ਇਸ ਨੂੰ ਬਚਾਣ ਲਈ ਕਿਸੇ ਹੋਰ ਦੇ ਗੁਣਾਂ ਤੇ ਨੇਕੀ ਦੀ ਲੋੜ ਨਹੀਂ।

ਜੇਕਰ ਅਸੀਂ ਕਿਸੇ ਕਾਲੇ ਤਖ਼ਤੇ (ਬਲੈਕ ਬੋਰਡ) ਨੂੰ ਰਗੜੀਏ ਤੇ ਪੂੰਝੀਏ ਤਾਂ ਉਹ ਅਜਿਹਾ ਕਰਨ ਨਾਲ ਪਾਰਦਰਸ਼ੀ ਨਹੀਂ ਬਣ ਜਾਂਦਾ। ਪਰ ਜੇਕਰ ਕੋਈ ਸ਼ੀਸ਼ਾ ਲਿਬੜਿਆ ਤੇ ਘੱਟੇ ਮਿੱਟੀ ਵਾਲਾ ਹੋਵੇ ਤਾਂ ਅਸੀਂ ਉਸ ਨੂੰ ਚਮਕਾ ਸਕਦੇ ਹਾਂ। ਅਸੀਂ ਉਸ ਸ਼ੀਸ਼ੇ ਨੂੰ ਆਪਣੀ ਕੋਸ਼ਿਸ਼ ਨਾਲ ਪਾਰਦਰਸ਼ੀ ਨਹੀਂ ਬਣਾਇਆ। ਅਸਾਂ ਤਾਂ ਕੇਵਲ ਉਸ ਦਾ ਇਕ ਗੁਣ ਪਰਗਟ ਕੀਤਾ ਹੈ। ਜਿਹੜਾ ਪਹਿਲਾਂ ਹੀ ਉਸ ਵਿਚ ਮੌਜੂਦ ਸੀ। ਪ੍ਰੰਤੂ ਇਹ ਗੁਣ ਉਸ ਅਪਾਰ ਦਰਸ਼ਕ ਕਾਲੇ ਤਖ਼ਤੇ ਵਿਚ ਨਹੀਂ ਹੈ। ਹਰ ਇਕ ਮਨੁੱਖ ਦਾ ਆਪਣੀ ਮੁਕਤੀ ਦੀ ਸੰਭਾਵਨਾ ਬਾਰੇ ਪੱਕੀ ਤਰ੍ਹਾਂ ਉਸ ਦੇ ਮਨ ਵਿਚ ਉਕਰਿਆ ਜਮਾਂਦਰੂ ਨਿਸ਼ਚਾ ਇਹ ਸਾਬਤ ਕਰਦਾ ਹੈ ਕਿ ਸਾਡੀ ਆਤਮਾ ਮੂਲ ਰੂਪ ਵਿਚ ਪਵਿੱਤਰ ਹੈ ਤੇ ਆਰਜ਼ੀ ਤੌਰ ਤੇ ਉਹ ਮਲੀਨ ਹੋਈ ਹੋਈ ਹੈ। ਮਨੁੱਖ ਦੀ ਸੱਚੀ ਅਸਲੀਅਤ ਤਾਂ ਪ੍ਰਮਾਤਮਾਂ ਹੈ ਜੇ ਕਰ ਮਨੁੱਖ ਦਾ ਮੂਲ ਤੇ ਸੱਚਾ ਰੂਪ ਪ੍ਰਮਾਤਮਾਂ ਨਾ ਹੁੰਦਾ ਤਾਂ ਇਸ ਸੰਸਾਰ ਵਿਚ ਕਿਸੇ ਅਵਤਾਰ ਜਾਂ ਸੰਤ ਮਹਾਤਮਾ

ਦਾ ਪ੍ਰਕਾਸ਼ ਨਾ ਹੁੰਦਾ। ਇਸ ਲਈ ਸਵਾਮੀ ਰਾਮ ਤੀਰਥ ਜੀ ਨੇ ਕਿਹਾ ਹੈ, "ਤੁਸੀਂ ਡਰੋ ਨਹੀਂ" ਆਪਣਾ ਸਾਰਾ ਜ਼ੋਰ ਲਾਉ ਤੇ ਬੜੀ ਦਲੇਰੀ ਨਾਲ ਆਪਣੇ ਜਮਾਂਦਰੂ ਹੱਕ ਨੂੰ ਕਾਬੂ ਕਰੋ।

ਤੁਹਾਡਾ ਅਸਲਾ ਅਥਵਾ ਤੁਹਾਡੀ ਅ'ਤਮਾ ਇਕ ਪਾਰਦਰਸ਼ੀ ਹੀਰੇ ਜਾਂ ਨੂਰਾਨੀ ਬਲੌਰ ਵਾਂਗ ਹੈ। ਜੇਕਰ ਇਸ ਨੂੰ ਤੁਸੀਂ ਕਿਸੇ ਕਾਲੀ ਵਸਤੂ ਪਾਸ ਰਖੋ ਤਾਂ ਇਹ ਕਾਲਾ ਪ੍ਰਤੀਤ ਹੋਵੇਗਾ। ਇਸ ਨੂੰ ਕਿਸੇ ਨਿਰਮਲ ਬਲੌਰ ਜਾਂ ਲਾਲ ਵਸਤੂ ਪਾਸ ਰਖੋ ਤਾਂ ਇਹ ਲ'ਲ ਦਿਸੇਗਾ। ਅਸਲ ਵਿਚ ਇਹ ਨਿਰਮਲ ਬਲੌਰ ਆਪ ਬੇਰੰਗ ਹੈ। ਇਹ ਰੰਗਾਂ ਤੋਂ ਪਰੇ ਹੈ। ਇਸੇ ਤਰ੍ਹਾਂ ਤੁਹਾਡੀ ਆਤਮਾ ਅਥਵਾ ਤੁਹਾਡਾ 'ਅਸਲਾ' ਜੋ ਕੁਝ ਵੀ ਇਹ ਹੈ ਤੁਹਾਡੇ ਆਪਣੇ ਆਪ ਵਿਚ ਹੀ ਹੈ। ਇਹ ਸ਼ੁੱਧ ਤੇ ਨਿਰਮਲ ਹੀ 'ਮੈਂ' ਹਾਂ।"

**ਪਾਪਾਂ ਦਾ ਦ੍ਰਿਸ਼ਟਮਾਨ ਸੰਸਾਰ** — ਖ਼ੁਸ਼ਾਮਦ ਨੂੰ ਮਾਰੂ ਪਾਪਾਂ ਵਿਚ ਨਹੀਂ ਗਿਣਿਆ ਜਾ ਸਕਦਾ। ਇਹ ਤਾਂ ਸੰਸਾਰ ਵਿਆਪਕ ਹੈ, ਕੀ ਕਾਰਨ ਹੈ ਕਿ ਖ਼ੁਸ਼ਾਮਦ ਨੂੰ ਇਕ ਛੋਟੇ ਕੀੜੇ ਤੋਂ ਲੈ ਕੇ ਵਡੇ ਤੋਂ ਵੱਡੇ ਦੇਵਤਾ ਵੀ ਪਸੰਦ ਕਰਦੇ ਨੇ ? ਕੀ ਕਾਰਨ ਹੈ ਕਿ ਹਰ ਕੋਈ ਇਸ ਗੁਨਾਹ ਦਾ ਗ਼ੁਲਾਮ ਹੈ ? ਕਿਉਂ ਹਰ ਕੋਈ ਆਪਣੀ ਵਡਿਆਈ ਚਾਹੁੰਦਾ ਤੇ ਸਿਫ਼ਤ ਸਲਾਹ ਦੀ ਯਾਚਨਾ ਕਰਦਾ ਹੈ ? ਕੁੱਤੇ ਤੇ ਘੋੜੇ ਵੀ ਥਪਕਾਰ ਤੇ ਪਿਆਰ ਮੰਗਦੇ ਹਨ। ਸ਼ਿਕਾਰੀ ਕੁੱਤੇ ਦੀ ਆਦਤ ਹੈ ਕਿ ਉਹ ਆਪਣੇ ਸ਼ਿਕਾਰ ਨੂੰ ਤਿੰਨ ਛਲਾਂਗਾਂ ਵਿਚ ਪਕੜਦਾ ਹੈ। ਜੇਕਰ ਉਹ ਅਸਫ਼ਲ ਰਹੇ ਤਾਂ ਉਹ ਦਿਲ ਛਡ ਕੇ ਬੈਠ ਜਾਂਦਾ ਹੈ। ਇਸ ਹਾਲਤ ਵਿਚ ਸ਼ਿਕਾਰੀ ਉਸ ਨੂੰ ਥਾਪੀ ਦੇ'ਦਾ ਹੈ ਤੇ ਕੁੱਤਾ ਫਿਰ ਤਕੜਾ ਹੋ ਜਾਂਦਾ ਹੈ। ਦੇਵਤੇ ਵੀ ਖ਼ੁਸ਼ਾਮਦ ਨਾਲ ਪਸੀਜ ਪੈਂਦੇ ਹਨ। ਹਰ ਕੋਈ ਖ਼ੁਸ਼ਾਮਦ ਦਾ ਚਾਹਵਾਨ ਤਾਂ ਹੁੰਦਾ ਹੈ, ਪ੍ਰੰਤੂ ਅਜਿਹਾ ਕੋਈ ਵੀ ਮਨੁੱਖ ਨਹੀਂ ਜਿਹੜਾ ਉਸ ਸਾਰੀ ਖ਼ੁਸ਼ਾਮਦ ਤੇ ਸਿਫ਼ਤ ਸਲਾਹ ਦਾ, ਜਿਹੜੀ ਉਸ ਦੀ ਕੀਤੀ ਜਾਂਦੀ ਹੈ ਸੱਚਮੁਚ ਹਕਦਾਰ ਹੋਵੇ। ਵੇਦਾਂਤ ਇਸ ਸਾਰੀ ਗੱਲ ਨੂੰ ਇਉਂ ਸਮਝਾਉਂਦਾ ਹੈ। ਹਰ ਮਨੁੱਖ ਵਿਚ ਉਸ ਦਾ 'ਅਸਲਾ' ਹੈ ਜਾਂ 'ਅਸਲੀ ਆਤਮਾ' ਜਿਹੜੀ ਸਭ ਤੋਂ ਵੱਡੀ ਤੇ ਮਹਾਨ ਹੈ। ਜਦੋਂ ਕੋਈ ਸਾਡੀ ਸਿਫ਼ਤ ਜਾਂ ਖ਼ੁਸ਼ਾਮਦ ਕਰਨੀ ਸ਼ੁਰੂ ਕਰ ਦਿੰਦਾ ਹੈ ਤਾਂ ਅਸੀਂ ਬੜੇ ਉਤਸ਼ਾਹਤ ਤੇ ਖ਼ੁਸ਼ ਹੁੰਦੇ ਹਾਂ ਕਿਉਂਕਿ ਸਾਡੀ 'ਅਸਲੀ ਆਤਮਾ' ਨੂੰ ਇਹ

ਖ਼ੁਸ਼ਾਮਦ ਤੇ ਸਿਫ਼ਤ ਢੁਕਦੀ ਹੈ। ਪ੍ਰੰਤੂ ਇਸ ਦਾ ਇਹ ਭਾਵ ਨਹੀਂ ਕਿ (ਸਵਾਮੀ) ਰਾਮ ਤੀਰਥ ਖ਼ੁਸ਼ਾਮਦ ਨੂੰ ਠੀਕ ਸਾਬਤ ਕਰ ਰਹੇ ਹਨ। ਸਾਰੀ ਸਿਫ਼ਤ ਉਸ ਸੱਚੀ ਆਤਮਾ ਜਾਂ ਸਾਡੇ ਅਸਲੇ ਦੀ ਹੋਣੀ ਚਾਹੀਦੀ ਹੈ ਨਾ ਕਿ ਸਾਡੇ ਸਰੀਰ ਦੀ। ਸਾਡੀ ਭੁੱਲ ਕੇਵਲ ਇਹੋ ਹੀ ਹੁੰਦੀ ਹੈ ਕਿ ਅਸੀਂ ਪ੍ਰਮਾਤਮਾਂ ਦੀ ਥਾਂ ਮਨੁੱਖ ਨੂੰ ਸਲਾਹੁਣ ਲਗ ਪੈਂਦੇ ਹਾਂ।

**ਫੋਕਾ ਅਭਿਮਾਨ** — ਸੰਸਾਰ ਵਿਚ ਇਸ ਪਾਪ ਦਾ ਵੀ ਬਹੁਤ ਪਸਾਰ ਹੋ ਗਿਆ ਹੈ ਤੇ ਹਰ ਕੋਈ ਇਸ ਦਾ ਸ਼ਿਕਾਰ ਹੈ। ਪ੍ਰੰਤੂ ਅਸੀਂ ਜਾਣਦੇ ਜ਼ਰੂਰ ਹਾਂ ਕਿ ਸਾਡਾ ਸਰੀਰ ਕਿਸੇ ਘੁਮੰਡ ਵਡਿਆਈ ਜਾਂ ਉੱਚਤਾ ਦਾ ਭਾਗੀ ਨਹੀਂ। ਇਹ ਅਣਮੋਲ ਸਾਡੇ ਅੰਦਰ ਹੀ ਪੈਦਾ ਹੁੰਦਾ ਹੈ। ਸਾਡੇ ਅੰਦਰ ਉਹ ਪਾਰ-ਬ੍ਰਹਮ ਮੌਜੂਦ ਹੈ। ਜਦੋਂ ਇਸ ਗੱਲ ਨੂੰ ਚੰਗੀ ਤਰ੍ਹਾਂ ਅਨੁਭਵ ਕਰ ਲਈਏ ਤਾਂ ਅਸੀਂ ਖ਼ੁਸ਼ਾਮਦ ਦੀ ਚਾਹ ਨਹੀਂ ਕਰਾਂਗੇ। ਜੇਕਰ ਅਸੀਂ ਆਪਣੇ ਅਸਲੇ ਨੂੰ ਪਛਾਣ ਲਈਏ ਤਾਂ ਅਸੀਂ ਆਪਣੇ ਆਪ ਨੂੰ ਮੁਕਤ ਕਰ ਸਕਦੇ ਹਾਂ। ਜੇਕਰ ਅਸੀਂ ਆਪਣੇ ਅੰਦਰ ਪ੍ਰਮਾਤਮਾਂ ਨੂੰ ਪਛਾਣ ਲਈਏ ਤਾਂ ਸਾਡੇ ਸਰੀਰ ਦੀਆਂ ਸਿਫਤਾਂ ਸਾਨੂੰ ਆਪਣੇ 'ਅਸਲੇ' ਦੀ ਹੇਠੀ ਜਾਂ ਨਿਰਾਦਰੀ ਪ੍ਰਤੀਤ ਹੋਣਗੀਆਂ। ਤਦ ਅਸੀਂ ਸਰੀਰਕ ਅਭਿਮਾਨ ਜਾਂ ਸਵਾਰਥੀ ਹੰਕਾਰ ਤੋਂ ਉਪਰ ਉਠ ਜਾਵਾਂਗੇ। ਅਸੀਂ ਜਾਣਦੇ ਹਾਂ ਕਿ ਧਰਤੀ ਚੱਕਰ ਕੱਟਦੀ ਹੈ ਤੇ ਸੂਰਜ ਇਕ ਥਾਂ ਕਾਇਮ ਹੈ। ਪ੍ਰੰਤੂ ਆਪਣੀ ਅਗਿਆਨਤਾ ਵਿਚ ਅਸੀਂ ਇਹ ਸਮਝਦੇ ਹਾਂ ਕਿ ਸੂਰਜ ਘੁੰਮਦਾ ਹੈ ਤੇ ਧਰਤੀ ਇਕ ਥਾਂ ਟਿਕੀ ਹੋਈ ਹੈ। ਜਿਹੜੇ ਲੋਕ ਅਭਿਮਾਨ ਖੋਰੇ ਤੇ ਹੰਕਾਰ ਦੇ ਭੁੱਖੇ ਨੇ ਉਹ ਇਹ ਹੀ ਗ਼ਲਤੀ ਕਰਦੇ ਨੇ। ਇਕ ਪਾਸੇ ਤਾਂ ਸਾਡੀ ਆਤਮਾ ਅਥਵਾ ਅਸਲੀ ਸੂਰਜ, ਸਾਰੇ ਚਾਨਣ ਜਾਂ ਪ੍ਰਕਾਸ਼ ਦਾ ਸੋਮਾ ਤੇ ਸਾਰੀ ਸ਼ਾਨ੍ਹ ਵਡਿਆਈ ਦਾ ਮੰਬਾ ਤੇ ਦੂਜੇ ਪਾਸੇ ਹੈ ਸਾਡਾ ਸਰੀਰ ਜਿਵੇਂ ਸੂਰਜ ਦੇ ਸਾਹਮਣੇ ਧਰਤੀ। ਸਾਡਾ ਸਰੀਰ ਹਮੇਸ਼ਾਂ ਰੰਗਰੂਪ ਬਦਲਦਾ ਰਹਿੰਦਾ ਹੈ ਤੇ ਕਿਸੇ ਸਿਫਤ ਸਲਾਹ ਦਾ ਹੱਕਦਾਰ ਨਹੀਂ ਹੈ। ਪ੍ਰੰਤੂ ਅਸੀਂ ਗ਼ਲਤੀ ਨਾਲ ਆਤਮਾ ਦੀ ਸਾਰੀ ਵਡਿਆਈ ਸਰੀਰ ਨੂੰ ਦੇ ਦਿੰਦੇ ਹਾਂ। ਸਰੀਰ ਦੇ ਸਾਰੇ ਔਗੁਣ ਤੇ ਨਾਕਾਰਾਪਨ ਆਤਮਾ ਨੂੰ ਸੌਂਪ ਦਿੰਦੇ ਹਾਂ। ਇਸ ਗ਼ਲਤੀ ਕਾਰਨ ਹੀ ਅਸੀਂ ਆਪਣੇ ਸਰੀਰ ਨੂੰ ਵਡਿਆਉਂਦੇ ਹਾਂ। ਜੇਕਰ ਅਸੀਂ ਇਹ ਭੁਲੇਖਾ ਦੂਰ ਕਰ ਦੇਈਏ ਤਾਂ ਸਾਡਾ ਹੰਕਾਰ ਤੇ ਅਭਿਮਾਨ ਟੁੱਟ ਜਾਏਗਾ।

**ਲੋਭ ਤ੍ਰਿਸ਼ਨਾ** — ਲਾਲਚ ਵੀ ਇਕ ਸਰਬਵਿਆਪੀ ਚੀਜ਼ ਹੈ ਤੇ ਇਹ ਮਰਦਾਂ, ਔਰਤਾਂ ਤੇ ਜਾਨਵਰਾਂ ਵਿਚ ਵੀ ਮੌਜੂਦ ਹੈ। ਹਰ ਕੋਈ ਆਪਣੇ ਦੁਆਲੇ ਦਿਸਦੀਆਂ ਸਭ ਪ੍ਰਕਾਰ ਦੀਆਂ ਚੀਜ਼ਾਂ ਪ੍ਰਾਪਤ ਕਰਨਾ ਚਾਹੁੰਦਾ ਹੈ। ਜਿਤਨਾ ਵਧੀਕ ਅਸੀਂ ਇਹ ਵਸਤਾਂ ਪ੍ਰਾਪਤ ਕਰਦੇ ਹਾਂ ਉਤਨਾ ਹੀ ਸਾਡਾ ਲਾਲਚ ਹੋਰ ਵਧਦਾ ਜਾਂਦਾ ਹੈ।

ਇਕ ਸ਼ਾਹਜਾਦੇ ਦਾ ਲਾਲਚ ਵੀ ਉਸ ਵਰਗਾ ਵੱਡਾ ਹੁੰਦਾ ਹੈ ਤੇ ਇਕ ਗ਼ਰੀਬ ਆਦਮੀ ਦੀ ਤ੍ਰਿਸ਼ਨਾ ਉਸ ਜਿਤਨੀ ਹੀ ਛੋਟੀ। ਲਾਲਚ ਇਕ ਆਮ ਕਿਸਮ ਦਾ ਪਾਪ ਹੈ ਤੇ ਹਰ ਧਰਮ ਅਸਥਾਨ ਤੇ ਪ੍ਰਚਾਰਕ, ਲੋਕਾਂ ਨੂੰ ਇਸ ਤੋਂ ਬਚਣ ਦੀ ਪਰੇਰਨਾ ਕਰਦੇ ਹਨ। ਪ੍ਰੰਤੂ ਉਨ੍ਹਾਂ ਦੇ ਪ੍ਰਚਾਰ ਦੇ ਬਾਵਜੂਦ ਵੀ ਇਹ ਉਸੇ ਤਰ੍ਹਾਂ ਮੌਜੂਦ ਹੈ। ਵੇਦਾਂਤ ਤ੍ਰਿਸ਼ਨਾ ਦੇ ਸਰਬਵਿਆਪੀ ਹੋਣ ਬਾਰੇ ਦਸਦਿਆਂ ਇਹ ਕਹਿੰਦਾ ਹੈ ਕਿ ਸਾਡੇ ਅੰਦਰ ਸਾਡੀ 'ਅਸਲੀ ਆਤਮਾ' ਆਪਣੀ ਹਸਤੀ ਨੂੰ ਮਹਿਹੂਸ ਕਰਾਂਦੀ ਰਹਿੰਦੀ ਹੈ। ਇਸ ਸੱਤਾ ਨੂੰ ਬਰਬਾਦ ਤਾਂ ਨਹੀਂ ਕੀਤਾ ਜਾ ਸਕਦਾ ਪ੍ਰੰਤੂ ਇਸ ਦੀ ਠੀਕ ਵਰਤੋਂ ਕੀਤੀ ਜਾ ਸਕਦੀ ਹੈ। ਆਪਣੀ 'ਅਸਲ ਆਤਮਾ' ਬਾਰੇ ਗਿਆਨ ਨਾ ਹੋਣ ਕਾਰਨ ਅਸੀਂ ਇਸ ਨੂੰ ਆਪਣੇ ਸਰੀਰ ਦੇ ਮੱਥੇ ਲਾ ਦਿੰਦੇ ਹਾਂ। ਇਸ ਤਰ੍ਹਾਂ ਅਸੀਂ ਇਸ ਲਾਲਚ ਦਾ ਸ਼ਿਕਾਰ ਹੁੰਦੇ ਹਾਂ। ਜੇਕਤ ਅਸੀਂ ਇਸ ਗ਼ਲਤੀ ਤੋਂ ਬਚ ਜਾਈਏ ਤਾਂ ਅਸੀਂ ਆਪ ਅਕਾਲ ਪੁਰਖ ਦਾ ਰੂਪ ਬਣ ਜਾਂਦੇ ਹਨ। ਜੇਕਰ ਤੁਸੀਂ ਆਪਣਾ 'ਅਸਲਾ' ਸੰਭਾਲ ਲਵੋ ਤਾਂ ਤੁਹਾਡੇ ਲਈ ਇਨ੍ਹਾਂ ਬਾਹਰਲੀਆਂ ਵਸਤਾਂ ਦੀ ਕਾਮਨਾ ਕਰਨੀ ਤੇ ਉਨ੍ਹਾਂ ਨੂੰ ਆਪਣੇ ਸਰੀਰ ਦੁਆਲੇ ਜਮਾਂ ਕਰਨਾ ਅਸੰਭਵ ਹੋ ਜਾਏਗਾ।

**ਮੋਹ ਦੇ ਦੁੱਖ** — ਜਿਹੜਾ ਪੁਰਸ਼ ਮੋਹ ਵਿਚ ਫਸਿਆ ਹੋਇਆ ਹੈ ਉਹ ਚਾਹੁੰਦਾ ਹੈ ਕਿ ਉਸ ਦੇ ਦੁਆਲੇ ਦੀਆਂ ਚੀਜ਼ਾਂ ਸਦਾ ਸਥਿਰ ਰਹਿਣ। ਆਪਣੇ ਕਿਸੇ ਮਿਤ੍ਰ ਜਾਂ ਪਿਆਰੇ ਦੀ ਮੌਤ ਤੇ ਦੁਖੀ ਹੋਣ ਦਾ ਮਤਲਬ ਇਹ ਹੈ ਕਿ ਅਸੀਂ ਉਸ ਪਿਆਰੇ ਨੂੰ ਸਦੀਵ ਕਾਲ ਆਪਣੇ ਨਾਲ ਹੀ ਵੇਖਣਾ ਚਾਹੁੰਦੇ ਹਾਂ। ਪਰ ਇਸ ਸੰਸਾਰ ਦੀ ਹਰ ਇਕ ਵਸਤੂ ਹਰ ਘੜੀ ਰੂਪ ਵਟਾ ਰਹੀ ਹੈ ਤੇ ਰਵਾਨੀ ਦੀ ਦਸ਼ਾ ਵਿਚ ਹੈ। ਵੇਦਾਂਤ ਸਾਨੂੰ ਦਸਦਾ ਹੈ ਕਿ ਸਾਡੇ ਵਿਚੋਂ ਹਰ ਇਕ ਅਜਿਹੀ ਚੀਜ਼ ਹੈ ਜਿਹੜੀ ਕਦੇ ਨਹੀਂ ਬਦਲਦੀ, ਪਰ ਅਸੀਂ ਆਪਣੀ ਅਗਿਆਨਤਾ ਵਿਚ ਆਪਣੀ 'ਅਸਲੀ ਆਤਮਾ' ਦੇ ਗੁਣਾਂ ਨੂੰ ਆਪਣੇ ਸਰੀਰ

ਦੀ ਅਵਸਥਾ ਦੇ ਮੱਥੇ ਲਾ ਦਿੰਦੇ ਹਾਂ। ਜੇਕਰ ਅਸੀਂ ਇਸ ਅਗਿਆਨਤਾ ਨੂੰ ਕੱਢ ਦੇਈਏ ਤਾਂ ਅਸੀਂ ਸੰਸਾਰ ਦੇ ਮੋਹ ਤੋਂ ਮੁਕਤ ਹੋ ਜਾਵਾਂਗੇ। ਇਹ ਕੁਝ ਹੀ ਸਾਡੇ ਜੀਵਨ ਨਾਲ ਘਟਦਾ ਹੈ। ਅਸੀਂ ਜਿਤਨਾ ਚਿਰ ਹੋ ਸਕੇ ਜੀਊਂਦਾ ਰਹਿਣਾ ਚਾਹੁੰਦੇ ਹਾਂ। ਤੇ ਜੇਕਰ ਵਸ ਲੱਗੇ ਤਾਂ ਸਦਾ ਲਈ। ਸਾਨੂੰ ਇਹ ਪਤਾ ਵੀ ਹੈ ਕਿ ਮੌਤ ਟਲ ਨਹੀਂ ਸਕਦੀ ਤੇ ਹਰ ਕਿਸੇ ਨੇ ਮਰਨਾ ਹੈ ਫਿਰ ਵੀ ਅਸੀਂ ਮੌਤ ਦਾ ਨਾਂ ਸੁਣ ਕੇ ਹੀ ਕੰਬ ਜਾਂਦੇ ਹਾਂ। ਵੇਦਾਂਤ ਇਸ ਅਣਮੇਲ ਨੂੰ ਖੋਲ੍ਹ ਕੇ ਦਸਦਿਆਂ ਇਹ ਕਹਿੰਦਾ ਹੈ ਕਿ ਸਾਡੇ ਵਿਚੋਂ ਹਰ ਇਕ ਦੇ ਅੰਤਰ 'ਅਸਲੀ ਆਪਾ' ਹੈ ਜਿਹੜਾ ਸਾਰਥਕ ਰੂਪ ਵਾਲਾ ਤੇ ਅਮਰ ਹੈ। ਮੌਤ ਦੀ ਅਣਹੋਂਦ ਵਿਚ ਅਮਲੀ ਯਕੀਨ ਦਾ ਕਾਰਨ ਇਹ ਹੀ ਹੈ ਕਿ ਮਨੁੱਖ ਵਿਚ 'ਅਸਲੀ ਆਪਾ' ਮੌਜੂਦ ਹੈ ਜਿਹੜਾ ਕਦੇ ਵੀ ਮਰ ਨਹੀਂ ਸਕਦਾ। ਸਾਡਾ ਸਰੀਰ ਜਿਸ ਦਾ ਰੂਪ ਸਦਾ ਬਦਲਦਾ ਰਹਿੰਦਾ ਹੈ ਸਾਡਾ 'ਅਸਲੀ ਆਪਾ' ਨਹੀਂ ਸਾਨੂੰ ਇਸ ਭੁਲੇਖੇ ਨੂੰ, ਜਿਸ ਕਾਰਨ ਅਸੀਂ ਆਪਣੇ ਸਰੀਰ ਨੂੰ ਆਤਮਾ ਸਮਝਣ ਲਗ ਪੈਂਦੇ ਹਾਂ, ਦੂਰ ਕਰ ਦੇਣ ਚਾਹੀਦਾ ਹੈ।

**ਆਜ਼ਾਦੀ ਜਾਂ ਮੁਕਤੀ** — ਪੰਛੀ, ਜਾਨਵਰ ਤੇ ਮਨੁੱਖ ਇਸ ਸੰਸਾਰ ਵਿਚ ਸੁਤੰਤਰ ਹੋਣਾ ਚਾਂਹਦੇ ਹਨ। ਕੌਮਾਂ ਆਪਣੀ ਆਜ਼ਾਦੀ ਦੀ ਖ਼ਾਤਰ ਆਪਸ ਵਿਚ ਜੰਗ ਲੜਦੀਆਂ ਹਨ। ਜਦ ਤਕ ਅਸੀਂ ਅਸਲੋਂ ਆਜ਼ਾਦ ਨਹੀਂ ਹੋ ਜਾਂਦੇ ਅਸੀਂ ਆਜ਼ਾਦੀ ਲਈ ਤਾਂਘਦੇ ਰਹਿੰਦੇ ਹਾਂ। ਅਸੀਂ ਅਕਸਰ ਆਪਣੀਆਂ ਖ਼ਾਹਿਸ਼ਾਂ ਤੇ ਵਾਸ਼ਨਾਵਾਂ ਦੇ ਗ਼ੁਲਾਮ ਹੋ ਜਾਂਦੇ ਹਾਂ। ਸ ਰੇ ਧਰਮ ਜਾਂ ਮੱਤ ਵੀ ਆਜ਼ਾਦੀ (ਹਿੰਦੂਆਂ ਵਿਚ ਮੋਖਸ਼) ਨੂੰ ਆਪਣਾ ਨਿਸ਼ਾਨਾ ਦਸਦੇ ਹਨ। ਵੇਦਾਂਤ ਦਾ ਕਥਨ ਹੈ ਕਿ ਅਸੀਂ ਸਾਰੇ ਹਮੇਸ਼ਾਂ ਇਕ ਤਿਕੋਨੇ ਬੰਦੀਖਾਨੇ ਵਿਚ ਕੈਦ ਰਹਿੰਦੇ ਹਾਂ। ਇਸ ਦੀਆਂ ਤਿੰਨ ਦੀਵਾਰਾਂ ਨੇ, ਸਮਾਂ, ਥਾਂ ਤੇ ਕਾਰਿਣਕਤਾ। ਇਨ੍ਹਾਂ ਤਿੰਨਾਂ ਦੀਵਾਰਾਂ ਅੰਦਰ ਜਕੜੇ ਤੇ ਬੱਧੇ ਹੋਏ ਅਸੀਂ ਕਿਸ ਤਰ੍ਹਾਂ ਆਜ਼ਾਦ ਹੋ ਸਕਦੇ ਹਾਂ ? ਪ੍ਰੰਤੂ ਫਿਰ ਵੀ ਅਸੀਂ ਆਜ਼ਾਦ ਹੋਣਾ ਲੋਚਦੇ ਹਾਂ। ਇਸ ਅਣਮੇਲ ਦਾ ਕਾਰਨ ਵੀ ਤਾਂ ਸਾਡੇ ਅੰਦਰ ਹੀ ਹੈ। ਜਿਹੜੀ ਆਜ਼ਾਦੀ ਅਸੀਂ ਮੰਗਦੇ ਹਾਂ ਉਹ ਤਾਂ ਸਾਡੀ ਬੇਅੰਤ ਹੈ। ਪ੍ਰੰਤੂ ਅਗਿਆਨਤਾ ਦੇ ਕਾਰਨ ਅਸੀਂ ਇਸ ਆਜ਼ਾਦੀ ਨੂੰ ਆਪਣੇ ਸਰੀਰ ਲਈ ਮੰਗਦੇ ਹਾਂ ਜਿਹੜਾ ਸਾਡਾ ਸਮੂਚਾ ਜਾਂ ਸਥੂਲ ਆਪਾ ਹੈ।

ਉਹ ਸਾਰੇ ਪਾਪ ਜਿਨ੍ਹਾਂ ਦਾ ਮਨੁੱਖ ਭਾਗੀ ਬਣਦਾ ਹੈ। ਉਸ ਅਗਿਆਨਤਾ ਦਾ ਨਤੀਜਾ ਹਨ ਜਿਸ ਕਾਰਨ ਅਸੀਂ ਦਿਸਦੇ ਸਰੀਰ ਤੇ ਦਿਲ ਨੂੰ ਹੀ ਭੁਲੇਖੇ ਨਾਲ ਆਪਣੀ 'ਅਸਲੀ ਆਤਮਾ' ਸਮਝ ਬੈਠਦੇ ਹਾਂ। ਆਪਣੀ ਅਗਿਆਨਤਾ ਨੂੰ ਖ਼ਤਮ ਕਰਕੇ ਅਸੀਂ ਅਜਿਹੇ ਭੁਲੇਖੇ ਦੂਰ ਕਰ ਸਕਦੇ ਹਾਂ। ਇਸ ਵਿਚ ਕੋਈ ਸ਼ਕ ਨਹੀਂ ਕਿ ਅਸੀਂ ਆਪਣੀ ਉਸ ਸ਼ਕਤੀ ਦਾ ਜਿਹੜੀ ਸਾਨੂੰ ਪਾਪਾਂ ਵਲ ਮੋੜਦੀ ਹੈ। ਨਾਸ਼ ਨਹੀਂ ਕਰ ਸਕਦੇ। ਪ੍ਰੰਤੂ ਵੇਦਾਂਤ ਸਾਨੂੰ ਇਸ ਸ਼ਕਤੀ ਜਾਂ ਬਲ ਨੂੰ ਜੀਵ ਆਤਮਾ ਦਾ ਰੂਪ ਦੇਣ ਵਿਚ ਸਹਾਇਕ ਹੋ ਸਕਦਾ ਹੈ ਜੇਕਰ ਅਸੀਂ ਸਰੀਰ ਤੇ ਆਤਮਾ ਦਾ ਭੇਤ ਜਾਂ ਰੌਲਾ ਮਿਟਾ ਦੇਈਏ ਤਾਂ ਸਭ ਕੁਝ ਠੀਕ ਹੋ ਜਾਏਗਾ। ਸਾਨੂੰ ਚੀਜ਼ਾਂ ਨੂੰ ਉਘੜ ਦੁਗੜ ਨਹੀਂ ਕਰਨਾ ਚਾਹੀਦਾ ਜਿਸ ਕਾਰਨ ਰੱਬ ਥੱਲੇ ਆ ਜਾਂਦਾ ਹੈ ਤੇ ਸਰੀਰ ਉਪਰ ਤੇ ਸਭ ਤੋਂ ਉੱਤਮ ਸਵਰਗ ਸਭ ਤੋਂ ਗੰਦੇ ਨਰਕ ਦਾ ਰੂਪ ਧਾਰਨ ਕਰ ਲੈਂਦਾ ਹੈ। ਜੇਕਰ ਅਸੀਂ ਆਪਣੀ ਨਜ਼ਰ ਠੀਕ ਕਰ ਲਈਏ ਤਾਂ ਅਸੀਂ ਮਹਾਨ ਪ੍ਰਮਾਤਮਾ ਦਾ ਰੂਪ ਹੀ ਹੋ ਜਾਂਦੇ ਹਾਂ।

**ਧਰਮ ਦੇ ਤਿੰਨ ਪੱਖ —** ਹਰ ਧਰਮ ਦੀ ਆਪਣੀ ਫਿਲਾਸਫੀ, ਆਪਣਾ ਮਿਥਿਹਾਸ ਤੇ ਰਹੁਰੀਤੀ ਹੈ। ਫ਼ਿਲਾਸਫੀ ਤਾਂ ਸਿਆਣੇ ਵਿਦਵਾਨ ਲੋਕਾਂ ਲਈ ਹੈ, ਮਿਥਿਹਾਸ ਉਨ੍ਹਾਂ ਲੋਕਾਂ ਲਈ ਹੈ ਜਿਹੜੇ ਬੜੇ ਜਜ਼ਬਾਤੀ ਹੋਣ, ਤੇ ਰਹੁਰੀਤੀ ਸਾਧਾਰਨ ਪੁਰਸ਼ ਲਈ। ਕਪੜਿਆਂ ਦੇ ਰੰਗ ਦਾ ਸੰਬੰਧ ਵੇਦਾਂਤ ਦੀ ਰਹੁ ਰੀਤੀ ਨਾਲ ਹੈ। ਵੇਦਾਂਤ ਅਨੁਸਾਰ ਲਾਲ ਰੰਗ ਦੀ ਉਹੀ ਮਹੱਤਤਾ ਹੈ ਜਿਹੜੀ ਈਸਾਈਆਂ ਲਈ ਸਲੀਬ ਦੀ। ਸਲੀਬ ਈਸਾਈਆਂ ਨੂੰ ਯਸੂ ਮਸੀਹ ਦਾ ਸੂਲੀ ਚੜ੍ਹਨਾ ਯਾਦ ਕਰਾਂਦੀ ਹੈ ਤੇ ਇਸ ਤਰ੍ਹਾਂ ਉਨ੍ਹਾਂ ਦੇ ਈਸਾਈਆਂ ਲਈ ਪਿਆਰ ਨੂੰ ਪ੍ਰਗਟਾਂਦੀ ਹੈ। ਜਿਸ ਤਰ੍ਹਾਂ ਯਸੂ ਮਸੀਹ ਨੇ ਤਸੀਹੇ ਝੱਲੇ ਉਸ ਤਰ੍ਹਾਂ ਈਸਾਈਆਂ ਨੂੰ ਵੀ ਆਪਣਾ ਸਰੀਰ, ਸਵਾਰਥੀ ਖ਼ਾਹਸ਼ਾਂ, ਆਪਣੀ ਹਉਮੈ ਤੇ ਵਿਸ਼ੇ ਵਿਕਾਰਾਂ ਨੂੰ ਤਿਆਗਣਾ ਚਾਹੀਦਾ ਹੈ।

ਭਾਰਤ ਵਿਚ ਪੀਲਾ ਰੰਗ ਮੁਰਦੇ ਦਾ ਰੰਗ ਸਮਝਿਆ ਜਾਂਦਾ ਹੈ। ਮਰਦਾ ਪੀਲਾ ਹੁੰਦਾ ਹੈ ਇਸ ਤਰ੍ਹਾਂ ਜਿਹੜਾਂ ਪੁਰਸ਼ ਪੀਲੇ ਕਪੜੇ ਪਾਉਂਦਾ ਹੈ ਉਹ ਇਹ ਪ੍ਰਗਟ ਕਰਦਾ ਹੈ ਕਿ ਉਸ ਨੇ ਆਪਣੇ ਸਰੀਰ ਦਾ ਤਿਆਗ ਕੀਤਾ ਹੈ ਤੇ ਉਹ ਮਾਨਸਕ ਰੁਚੀਆਂ ਤੋਂ ਉਪਰ ਉਠ ਚੁਕਿਆ ਹੈ। ਇਕ ਵੇਦਾਂਤੀ ਦੇ ਚੋਗੇ ਦਾ

ਰੰਗ ਅਗਨੀ ਵਰਗਾ ਹੈ । ਇਸ ਦਾ ਭਾਵ ਇਹ ਹੈ ਕਿ ਉਸ ਪੁਰਸ਼ ਨੇ ਆਪਣੇ ਸਰੀਰ ਨੂੰ ਅਗਨੀ ਦੀ ਭੇਟ ਕਰ ਦਿਤਾ ਹੈ, ਇਹ ਨੂੰ ਸੱਤ ਦੀ ਸਾਣ ਚੜ੍ਹਾਇਆ ਹੈ ਤੇ ਸਭ ਦੁਨੀਆਵੀ ਖ਼ਾਹਸ਼ਾਂ ਦਾ ਤਿਆਗ ਕਰ ਦਿਤਾ ਹੈ । ਇਸ ਤਰ੍ਹਾਂ ਵੇਦਾਂਤ ਅਗਨੀ ਦੁਆਰਾ ਮੱਤ ਪ੍ਰਵੇਸ ਦਾ ਪ੍ਰਚਾਰ ਕਰਦਾ ਹੈ। ਈਸਾਈਆਂ ਦੀ ਪੁਸਤਕ ਅੰਜੀਲ (ਬਾਈਬਲ) ਦਾ ਕਥਨ ਹੈ, ਕੋਈ ਆਪਣੇ ਜੀਵਨ ਨੂੰ ਸੁਰੱਖਿਅਤ ਕਰਨਾ ਚਾਹੁੰਦਾ ਹੈ ਉਸ ਨੂੰ ਚਾਹੀਦਾ ਹੈ ਕਿ ਇਸ ਨੂੰ ਤਿਆਗ ਦੇਵੇ । ਅਸੀਂ ਆਪਣੀ ਨੀਵੇਂ ਦਰਜੇ ਦੀ ਜ਼ਿੰਦਗੀ ਨੂੰ ਗਵਾ ਕੇ ਹੀ ਆਪਣੇ ਉਚੇਰੇ ਜੀਵਨ ਦੀ ਰਾਖੀ ਕਰ ਸਕਦੇ ਹਾਂ । ਦੁਨੀਆਵੀ ਲੋਕ ਆਪਣੇ ਜੀਵਨ ਨਾਲ ਬਹੁਤ ਵਧੀਕੀਆਂ ਕਰਦੇ ਹਨ । ਉਹ ਆਪਣੇ ਆਪ ਨੂੰ ਹੱਦ ਦਰਜੇ ਦੀ ਚਿੰਤਾ ਤੇ ਦੁਖ ਦਾ ਸ਼ਿਕਾਰ ਬਣਾਂਦੇ ਹਨ । ਉਨ੍ਹਾਂ ਦੀ ਮੁਸਕਰਾਹਟ ਵਿਚ ਵੀ ਹੰਝੂਆਂ ਦੀ ਲਿਸ਼ਕ ਹੁੰਦੀ ਹੈ ਤੇ ਓਹ ਆਪਣੀ ਕਲਪਨਾ ਦੁਆਰਾ ਆਪਣੇ ਦੁਆਲੇ ਇਕ ਕੈਦਖ਼ਾਨਾ ਬਣਾ ਲੈਂਦੇ ਹਨ । ਵੇਦਾਂਤ ਸਾਡਾ ਇਸ ਘਟੀਆ ਕਿਸਮ ਦੇ ਜੀਵਨ ਤੇ ਇਸ ਅਗਿਆਨਤਾ ਤੋਂ ਛੁਟਕਾਰਾ ਕਰਾਣਾ ਚਾਹੁੰਦਾ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਇਸ ਘਟੀਆ ਖ਼ਸਲਤ ਤੇ ਅਗਿਆਨਤਾ ਨੂੰ ਖ਼ਤਮ ਕਰੀਏ ਜਿਹੜੀ ਸਾਡੇ ਸਰੀਰ ਦਾ ਨਾਸ ਕਰਦੀ ਹੈ । ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਗਿਆਨ ਦੀ ਅਗਨੀ ਨਾਲ ਸਾਰੀ ਅਗਿਆਨਤਾ ਦੀ ਧੂੜ ਤੇ ਗੰਦਗੀ ਨੂੰ ਸਾੜ ਕੇ ਚਮਕਦੀ ਅਗਨੀ ਵਾਂਗ, ਪਵਿਤਰ, ਅਗਨੀ ਦਾ ਰੂਪ ਧਾਰ ਲਈਏ । ਵੇਦਾਂਤ ਦੇ ਲਾਲ ਰੰਗ ਦੇ ਚੋਗੇ ਦਾ ਇਹੀ ਅਰਥ ਹੈ ।

**ਮਾਸ ਖਾਣਾ** — ਸਵਾਮੀ ਰਾਮ ਤੀਰਥ ਦਾ ਬੇਅਰਥ ਧਾਰਮਕ ਮਨਾਹੀਆਂ ਵਿਚ ਵਿਸ਼ਵਾਸ ਨਹੀਂ ਸੀ, ਪ੍ਰੰਤੂ ਉਨ੍ਹਾਂ ਨੇ ਕੋਈ ਹਦਾਇਤਾਂ ਜਾਂ ਕਿਸੇ ਕਰਮ ਦੇ ਕਰਨ ਜਾਂ ਨਾ ਕਰਨ ਦੇ ਹੁਕਮ ਨਹੀਂ ਜਾਰੀ ਕੀਤੇ । ਉਹ ਅੰਧ ਵਿਸ਼ਵਾਸੀ (ਮਸ਼ੀਨਾਂ ਵਾਂਗ ਕੰਮ ਕਰਨ ਵਾਲੇ) ਧਾਰਮਕ ਲੋਕਾਂ ਦੀ ਥਾਂ ਬੜੇ ਸਮਝਦਾਰ ਤੇ ਸੋਚ ਵਿਚਾਰ ਕਰਨ ਵਾਲੇ ਧਾਰਮਕ ਲੋਕ ਪੈਦਾ ਕਰਨਾ ਚਾਹੁੰਦੇ ਸਨ, ਜਿਹੜੇ ਪਦਾਰਥਵਾਦ ਤੇ ਮਾਦਾ ਪ੍ਰਸਤੀ ਦੇ ਜੰਗਲ ਵਿਚੋਂ ਆਪਣੀ ਤਾਕਤ ਨਾਲ ਲੰਘਦੇ ਹੋਏ ਗਿਆਨ ਦੀਆਂ ਚਮਕਦੀਆਂ ਚੋਟੀਆਂ ਤੇ ਪਹੁੰਚ ਜਾਣ ।

ਜਦੋਂ ਅਮਰੀਕਾ ਵਿਚ ਕਿਸੇ ਨੇ ਸਵਾਮੀ ਰਾਮ ਤੀਰਥ ਨੂੰ ਪੁਛਿਆ ਕਿ

ਵੇਦਾਂਤ ਮਾਸ ਖਾਣ ਦੀ ਆਗਿਆ ਦੇਂਦਾ ਹੈ ਤਾਂ ਉਨ੍ਹਾਂ ਨੇ ਉੱਤਰ ਦਿਤਾ, "ਵੇਦਾਂਤ ਤੁਹਾਨੂੰ ਮਾਸ ਖਾਣ ਦੀ ਮਨਾਹੀ ਇਸ ਕਰਕੇ ਨਹੀਂ ਕਰਦਾ ਕਿ ਇਸ ਤਰ੍ਹਾਂ ਅਸੀਂ ਜਾਨਵਰਾਂ ਤੇ ਤਰਸ ਕਰਦੇ ਹਾਂ। ਕਾਰਨ ਇਹ ਹੈ ਕਿ ਮਾਸ ਖਾ ਕੇ ਤੁਸੀਂ ਆਸਾਨੀ ਨਾਲ ਆਪਣੇ ਮਨ ਨੂੰ ਇਕਾਗਰ ਨਹੀਂ ਕਰ ਸਕਦੇ। ਜੇ ਕਰ ਤੁਹਾਡਾ ਮਾਸ ਖਾਣ ਬਿਨਾਂ ਗੁਜ਼ਾਰਾ ਨਹੀਂ ਹੁੰਦਾ ਤਾਂ ਨਾ ਛਡੋ। ਜੇਕਰ ਤੁਸਾਂ ਕੋਈ ਫ਼ੌਜੀ ਡਿਊਟੀ ਦੇਣੀ ਹੈ ਜਾਂ ਕੋਈ ਸਖ਼ਤ ਸਰੀਰਕ ਕੰਮ ਕਰਨਾ ਹੈ ਤਾਂ ਤੁਸੀਂ ਬੇਸ਼ਕ ਆਪਣੀ ਲੋੜ ਅਨੁਸਾਰ ਮਾਸ ਖਾ ਲਉ ਤੇ ਕੇਵਲ ਸਬਜ਼ੀਆਂ ਤੇ ਆਪਣਾ ਨਿਰਬਾਹ ਨਾ ਕਰੋ। ਬਾਕੀ ਰਹੀ ਦੂਜੇ ਪੇਸ਼ਿਆਂ ਦੀ ਗੱਲ, ਹਰ ਕੋਈ ਆਪਣੀ ਲੋੜ ਅਨੁਸਾਰ ਵਧ ਘਟ ਕਰ ਸਕਦਾ ਹੈ। ਕਈਆਂ ਨੂੰ ਮਾਸ ਖਾਣਾ ਮੁਆਫ਼ਕ ਹੋਵੇਗਾ ਤੇ ਕਈਆਂ ਨੂੰ ਹਾਨੀਕਾਰਕ ਜੇਕਰ ਤੁਸੀਂ ਮਾਸ ਖਾ ਕੇ ਸੰਸਾਰ ਦੀ ਚੰਗੇਰੀ ਸੇਵਾ ਕਰ ਸਕਦੇ ਹੋ ਤਾਂ ਬੇਸਕ ਖਾਉ। ਪ੍ਰੰਤੂ ਜੇਕਰ ਇਸ ਤੋਂ ਪਰਹੇਜ਼ ਕਰਨ ਨਾਲ ਤੁਹਾਨੂੰ ਸੱਤ ਦੀ ਉਚੇਰੀ ਪ੍ਰਾਪਤੀ ਹੁੰਦੀ ਹੈ ਤਾਂ ਤੁਸੀਂ ਇਸ ਤੋਂ ਪਰਹੇਜ਼ ਕਰੋ। ਮਾਸ ਖਾਣਾ ਇਕ ਪਾਪ ਹੈ ਜੇਕਰ ਸਾਡਾ ਮੰਤਵ ਕੇਵਲ ਆਪਣੇ ਮੂੰਹ ਦੇ ਸੁਆਦ ਨੂੰ ਮਾਣਨਾ ਹੈ। ਪ੍ਰੰਤੂ ਜੇਕਰ ਅਸੀਂ ਮਨੁੱਖਤਾ ਦੀ ਸੇਵਾ ਕਰਨ ਲਈ, ਆਪਣੇ ਸਰੀਰ ਨੂੰ ਚੁਸਤ ਤੇ ਅਰੋਗ ਰਖਣ ਲਈ ਜਾਂ ਕੋਈ ਮਹੱਤਵਪੂਰਨ ਕੰਮ ਕਰਨ ਲਈ ਖਾਂਦੇ ਹਾਂ ਤਾਂ ਇਹ ਪਾਪ ਨਹੀਂ।

ਸਵਾਮੀ ਰਾਮ ਤੀਰਥ ਦਾ ਦਸਿਆ ਹੋਇਆ ਰਸਤਾ ਸਨਿਆਸੀਆਂ ਤੇ ਦੁਨੀਆਦਾਰਾਂ ਦੋਹਾਂ ਲਈ ਹੈ। ਉਹ ਨਹੀਂ ਚਾਹੁੰਦੇ ਕਿ ਅਸੀਂ ਆਪਣਾ ਸੰਸਾਰਕ ਕਾਰ ਵਿਹਾਰ ਤਿਆਗ ਕੇ ਇਸ ਤੋਂ ਕਿਨਾਰਾ ਕਰ ਜਾਈਏ। ਉਹ ਕੇਵਲ ਇਹ ਕਹਿੰਦੇ ਹਨ" ਸਾਨੂੰ ਆਪਣਾ ਕਰਤੱਵ ਚੰਗੀ ਤਰ੍ਹਾਂ ਪਾਲਣਾ ਚਾਹੀਦਾ ਹੈ, ਤੇ ਇਹ ਕਦੇ ਵੀ ਨਹੀਂ ਭੁੱਲਣਾ ਚਾਹੀਦਾ ਕਿ ਅਸੀਂ ਇਕ ਨਾਟਕ ਦੇ ਪਾਤਰ ਹਾਂ। ਅਸੀਂ ਕੇਵਲ ਉਸ ਨਾਟਕ ਦੇ ਪਾਤਰ ਹੀ ਨਹੀਂ ਹਾਂ ਸਗੋਂ ਉਸ ਤੋਂ ਵੀ ਉਚੇਰੇ ਤੇ ਚੰਗੇਰੇ ਜੀਵ ਹਾਂ। ਅਸਲ ਵਿਚ ਉਹ ਕਹਿੰਦੇ ਹਨ ਕਿ ਵਿਆਹ ਕਰਨਾ ਇਕ ਵੇਦਾਂਤੀ ਦੇ ਜੀਵਨ ਵਿਚ ਰੁਕਾਵਟ ਹੋਣ ਦੀ ਥਾਂ ਸਗੋਂ ਉਸ ਨੂੰ ਸਵੈ ਪ੍ਰਾਪਤੀ ਦੇ ਰਸਤੇ ਤੇ ਚਲਣ ਲਈ ਚੰਗੇਰੇ ਮੌਕੇ ਦਿੰਦਾ ਹੈ।

ਪ੍ਰੰਤੂ ਸਵਾਮੀ ਜੀ ਸਭ ਤੋਂ ਵਧੀਕ ਜ਼ੋਰ ਇਸ ਗੱਲ ਤੇ ਦਿੰਦੇ ਹਨ ਕਿ ਅਸੀਂ ਆਪਣਾ ਉੱਚਾ ਦਰਜਾ ਤੇ ਸ਼ਾਨ ਪਹਿਲੋਂ ਪਛਾਣੀਏ । ਉਹ ਇਸ ਵਿਚਾਰ ਨੂੰ ਰੱਦ ਕਰਦੇ ਹਨ ਜਿਸ ਅਨੁਸਾਰ ਅਸੀਂ ਪ੍ਰਮਾਤਮਾਂ ਤੇ ਆਤਮਾ ਤੇ ਫਿਰ ਇਕ ਤੇ ਸਿਫ਼ਰ ਦੇ ਚੱਕਰ ਵਿਚ ਪੈਂਦੇ ਹਾਂ । ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਅਸੀਂ ਉਹ ਕੁਝ ਹੀ ਬਣ ਜਾਂਦੇ ਹਾਂ ਜੋ ਕੁਝ ਅਸੀਂ ਚਿਤਵਦੇ ਹਾਂ । ਉਨ੍ਹਾਂ ਦੇ ਵਿਚਾਰ ਅਨੁਸਾਰ ਹੱਦ ਤੋਂ ਵਧੀਕ ਦੀ ਨਿਮ੍ਰਤਾਈ ਸਾਨੂੰ ਗ਼ੁਲਾਮੀ ਵਲ ਲੈ ਜਾਂਦੀ ਹੈ । ਸਵਾਮੀ ਰਾਮ ਤੀਰਥ ਦੇ ਵਿਚਾਰ ਤੇ ਪੱਛਮੀ ਖ਼ੁਦ ਪਸੰਦੀ ਵਿਚ ਇਹ ਫ਼ਰਕ ਹੈ ਕਿ ਜਿਥੇ ਸਵਾਮੀ ਜੀ ਤਾਂ 'ਆਪੇ' ਦਾ ਦਾਅਵਾ ਬੰਨ੍ਹਣ ਤੇ ਉਸ ਨੂੰ ਉੱਚਾ ਕਰਨ ਲਈ ਆਖਦੇ ਨੇ ਉਥੇ ਪਛੱਮੀ ਗਿਆਨ ਸਰੀਰ ਪਸੰਦੀ ਦੀ ਤੇ ਜ਼ੋਰ ਦਿੰਦਾ ਹੈ । ਜਿਹੜਾ ਹਰ ਪੁਰਸ਼ ਦੀ ਹਾਲਤ ਵਿਚ ਵਖਰਾ ਹੁੰਦਾ ਹੈ । ਸਵਾਮੀ ਜੀ ਦਾ ਪ੍ਰਚਾਰ ਤਾਂ ਪਿਆਰ ਤੇ ਆਧਾਰਤ ਏਕਤਾ ਵਲ ਲਿਜਾਂਦਾ ਹੈ ਤੇ ਪੱਛਮੀ ਪ੍ਰਚਾਰ ਘਿਰਣਾ ਦੇ ਆਧਾਰ ਤੇ ਮਨੁੱਖ ਨੂੰ ਮਨੁੱਖ ਤੋਂ ਨਖੇੜਦਾ ਹੈ । ਕਿਉਂਕਿ ਸਾਰੇ ਧਰਮ ਇਸ ਗੱਲ ਦਾ ਪ੍ਰਚਾਰ ਕਰਦੇ ਹਨ ਕਿ "ਪ੍ਰਮਾਤਮਾਂ ਪਿਆਰ ਹੈ ।" ਇਸ ਲਈ ਪ੍ਰੇਮ ਨੂੰ ਸੰਸਾਰ ਤੇ ਰਾਜ ਕਰਨ ਦਿਉ ।

---